

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 77 ਸਾਲ 7 6 ਮਈ 2016 (ਮਾਸਿਕ, ਪੰਜਾਬੀ) 30/-

## ਮੱਸੇ ਰੰਗੜ ਦਾ ਸਿਰ ਝਟਕਾਇਆ



ਮੁੱਢ ਕਦੀਮੋਂ ਹੀ ਸਿੱਖ ਕੌਮ ਨੇ ਅੰਤਾਂ ਦੇ ਦੁਖ ਸਹਾਰੇ,
ਫਿਰ ਵੀ ਕਦੀ ਨਹੀਂ ਸੀ ਉਹ ਸਿੱਖੀ ਸਿਦਕ ਤੋਂ ਹਾਰੇ।
ਇਕ ਸਮਾਂ ਅਜੇਹਾ ਵੀ ਸੀ ਸਿੱਖ ਕੌਮ 'ਤੇ ਆਇਆ,
ਇਕ ਇਕ ਲੱਭ ਕੇ ਮਾਰਨ ਦਾ ਸੀ ਹੁਕਮ ਸੁਣਾਇਆ।
ਜਗੀਰਦਾਰ ਮੱਸਾ ਰੰਗੜ ਮੰਡਿਆਲੀ ਦਾ ਸੀ ਹੰਕਾਰੀ,
ਦਰਬਾਰ ਸਾਹਿਬ 'ਤੇ ਕਾਬਜ਼ ਹੋ ਗਿਆ ਲੈ ਮੰਡਲੀ ਸਾਰੀ।
ਚਰਨ ਛੋਹ ਗੁਰੂਆਂ ਦੀ ਸੀ ਅਤੀ ਪਵਿੱਤਰ ਇਹ ਧਰਤੀ,
ਹੁੱਕੇ, ਸ਼ਰਾਬ, ਨਾਚਾਂ ਨਾਲ ਮੱਸੇ ਨੇ ਸੀ ਇਹ ਮੈਲੀ ਕਰਤੀ।
ਸਿੱਖ ਸ਼ਰਧਾਲੂਆਂ ਤੇ ਆਉਣ-ਜਾਣ ਦੀ ਉਹਨੇ ਪਾਬੰਦੀ ਲਾਈ,
ਇਕ-ਇਕ ਕਰਕੇ ਪੂਰੇ ਦੇਸ਼ 'ਚ ਖਬਰ ਪੁੱਜ ਗਈ ਸੀ ਭਾਈ।
ਧੱਕੜ ਸਿੰਘ ਸੀ ਅੰਮ੍ਰਿਤਸਰ ਦੇ ਦਰਸ਼ਨਾ ਲਈ ਆਇਆ,
ਚੋਰੀ ਛੁਪਕੇ ਦੇਰ ਰਾਤ ਨੂੰ ਇਸ਼ਨਾਨ ਕਰ ਹੀ ਆਇਆ।
ਬੁੱਢਾ ਜੌਹੜ ਬੀਕਾਨੇਰ ਇਕ ਇਕੱਠ ਵਿੱਚ ਇਹ ਕਥਾ ਸੁਣਾਈ,
ਮਹਿਤਾਬ ਸਿੰਘ ਨੇ ਮੱਸੇ ਦਾ ਸਿਰ ਕਤਲ ਦੀ ਕਸਮ ਸੀ ਪਾਈ।
ਸੁਖਾ ਸਿੰਘ ਨੂੰ ਨਾਲ ਲੈ ਉਸ ਅੰਮ੍ਰਿਤਸਰ ਨੂੰ ਸੀ ਚਾਲੇ ਪਾਏ,
ਮਾਮਲਾ ਤਾਰਨ ਦੇ ਬਹਾਨੇ ਸੀ ਉਨ੍ਹਾਂ ਦੋਨਾਂ ਨੇ ਭੇਸ ਵਟਾਏ।
ਥੈਲਿਆਂ ਵਿੱਚ ਹੇਠਾਂ ਠੀਕਰੀਆਂ ਤੇ ਉਤੇ ਸੋਨੇ ਦੇ ਸਿੱਕੇ ਪਾਏ,
ਬੰਨ੍ਹ ਕੇ ਘੋੜੇ ਬਾਹਰ ਹੀ, ਦਰਬਾਰ ਸਾਹਿਬ ਦੇ ਅੰਦਰ ਆਏ।
ਮੱਸਾ ਰੰਗੜ ਸੀ ਹੁਕਾ ਪੀ ਰਿਹਾ ਦੋਨੋ ਯੋਧੇ ਪਾਸ ਸੀ ਆਏ,
ਪੁਛਿਆ ਤੁਸੀਂ ਕੌਣ ਹੋ ਤੇ ਦਸੋ ਇਹ ਤੁਸੀਂ ਇਹ ਕੀ ਲਿਆਏ।
ਮਾਮਲਾ ਉਤਾਰਨ ਲਈ ਅਸੀਂ ਦਰਬਾਰ 'ਚ ਹਾਜਰ ਹਾਂ ਹੋਏ,
ਅੱਖੀਂ ਵੇਖ ਲਵੋ ਥੈਲੇ ਜੋ ਸੋਨੇ ਦੇ ਸਿੱਕਿਆਂ ਨਾਲ ਭਰੇ ਨੇ ਹੋਏ।
ਮੰਜੇ ਤੋਂ ਉਠ ਇਹ ਵੇਖਣ ਲਈ ਮੱਸੇ ਨੇ ਜਦੋਂ ਸਿਰ ਝੁਕਾਇਆ,
ਇਕੋ ਵਾਰ ਵਿੱਚ ਮਹਿਤਾਬ ਸਿੰਘ ਨੇ ਉਹਦਾ ਸਿਰ ਝਟਕਾਇਆ।
ਭਾਈ ਸੁਖਾ ਸਿੰਘ ਨੇ ਵੀ ਉਧਰ ਕਈ ਪਹਿਰਦਾਰ ਝਟਕਾਏ,
ਟੰਗ ਕੇ ਸਿਰ ਨੇਜੇ ਤੇ ਉਨ੍ਹਾਂ ਛੱਟ ਘੋੜੇ ਹਵਾ ਵਿੱਚ ਦੁੜਾਏ।
ਭੇਸ ਮੁੜ ਬਦਲ ਕੇ ਸਰੂਪ ਸਿੱਖੀ ਵਾਲੜਾ ਉਨ੍ਹਾਂ ਬਣਾਇਆ,
ਕਲੌੜ ਵਾਲੇ ਨਸੀਬ ਨੇ ਇੱਦਾਂ ਸੀ ਸਿੱਖੀ ਸਿਦਕ ਨਿਭਾਇਆ।

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਅੰਦਰ ਪੜ੍ਹੋ ਸੰਪਾਦਕੀ :**

**ਜਦੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਾਬਜ ਮੱਸੇ ਰੰਘੜ ਦਾ ਸਿਰ, ਸ਼ਰੇਆਮ ਕਤਲ ਕਰਕੇ ਭਾਈ ਸੁਖਾ ਸਿੰਘ, ਭਾਈ ਮਹਿਤਾਬ ਸਿੰਘ ਨੇ ਸਿੱਖੀ ਦੇ ਦੋਖੀਆਂ ਨੂੰ ਸ਼ਰੇਆਮ ਵੰਗਾਰਿਆ !**

ਕਵੀ ਮੰਚ ਮੁਹਾਲੀ
(ਮੋਬਾਇਲ: 09988747330, 09855667733)

## ਪ੍ਰੈਸ ਨੋਟ

# ਕਾਵਿ ਪੁਸਤਕ ਅਨਮੋਲ ਬਚਪਨ ਲੋਕ ਅਰਪਣ ਅਤੇ ਸਨਮਾਨ ਸਮਾਗਮ




ਐਸ.ਏ.ਐਸ. ਨਗਰ : ਕਵੀ ਮੰਚ ਮੁਹਾਲੀ ਵੱਲੋਂ ਇੱਕ ਵਿਸ਼ੇਸ਼ ਸਾਹਿਤਕ ਸਮਾਗਮ ਪੈਰਾਗਾਨ ਸੀਨੀਅਰ ਸੈਕੰਡਰੀ ਸਕੂਲ ਸੈਕਟਰ 69, ਮੁਹਾਲੀ ਵਿਖੇ ਮੋਹਨਬੀਰ ਸਿੰਘ ਸ਼ੇਰਗਿੱਲ, ਡਾਇਰੈਕਟਰ, ਪੈਰਾਗਾਨ ਸੀਨੀਅਰ ਸੈਕੰਡਰੀ ਸਕੂਲ ਸੈਕਟਰ 69 ਅਤੇ ਸਾਬਕਾ ਕੌਂਸਲਰ ਦੀ ਪ੍ਰਧਾਨਗੀ ਹੇਠ ਕੀਤਾ ਗਿਆ। ਜਿਸ ਵਿੱਚ ਨਾਮਵਰ ਕਵੀ ਭਗਤ ਰਾਮ ਰੰਗਾੜਾ ਵੱਲੋਂ ਬਚਪਨ ਸਬੰਧੀ ਪੰਜਾਬੀ ਸਾਹਿਤ ਵਿੱਚ ਸਭ ਤੋਂ ਪਹਿਲੀ ਸੰਪਾਦਿਤ ਕਾਵਿ ਪੁਸਤਕ 'ਅਨਮੋਲ ਬਚਪਨ' ਜਿਸ ਵਿੱਚ ਭਾਰਤ ਦੇ ਦਸ ਰਾਜਾਂ ਦੇ ਕਵੀ/ਕਵਿੱਤਰੀਆਂ ਸ਼ਾਮਲ ਹਨ ਦਾ ਤਾੜੀਆਂ ਦੀ ਗੂੰਜ ਵਿੱਚ ਲੋਕ ਅਰਪਣ ਕੀਤਾ ਗਿਆ। ਇਸ ਸਮਾਗਮ ਵਿੱਚ ਮੁੱਖ ਮਹਿਮਾਨ ਵਜੋਂ ਸਾਹਿਤ ਅਵਾਰਡੀ ਡਾ. ਦਰਸ਼ਨ ਸਿੰਘ ਆਸ਼ਟ ਅਤੇ ਵਿਸ਼ੇਸ਼ ਮਹਿਮਾਨ ਵਜੋਂ ਕਰਮਿੰਦਰ ਕੌਰ ਸ਼ੇਰਗਿੱਲ, ਦੀਪਿੰਦਰ ਕੌਰ ਅਤੇ ਪ੍ਰਧਾਨਗੀ ਮੰਡਲ ਵਿੱਚ ਸ਼ਿਰੀ ਰਾਮ ਅਰਸ਼, ਪ੍ਰੋ. (ਡਾ.) ਰਾਜਵੰਤ ਕੌਰ ਪੰਜਾਬੀ, ਬਲਬੀਰ ਸਿਘ ਸੈਣੀ, ਅਮਰਜੀਤ ਸਿੰਘ ਸੰਧੂ, ਪ੍ਰੀਤਮ ਸਿੰਘ ਭੂਪਾਲ ਅਤੇ ਦੇਵਕੀ ਦੇਵੀ ਪ੍ਰਭਾਕਰ ਸ਼ੁਸ਼ੋਭਤ ਸਨ। ਸੰਪਾਦਕ ਬਾਰੇ ਜਾਣਕਾਰੀ ਡਾ. ਹਰਦੀਪ ਲੌਂਗੀਆ ਨੇ ਦਿੱਤੀ ਅਤੇ ਪ੍ਰੀਤਮ ਸਿੰਘ ਭੂਪਾਲ ਨੇ ਵਿਦਵਾਨਾਂ ਅਤੇ ਸਾਹਿਤ ਪ੍ਰੇਮੀਆਂ ਨੂੰ ਜੀ ਆਇਆਂ ਕਿਹਾ। ਪੁਸਤਕ ਤੇ ਪਰਚੇ ਡਾ. ਬਲਜੀਤ ਸਿੰਘ ਅਤੇ ਬੀਬੀ ਪਰਮਜੀਤ ਪਰਮ ਵੱਲੋਂ ਪੜ੍ਹੇ ਗਏ। ਡਾ. ਦਰਸ਼ਨ ਸਿੰਘ ਆਸ਼ਟ ਤੇ ਡਾ. ਰਾਜਵੰਤ ਕੌਰ ਪੰਜਾਬੀ ਅਤੇ ਸ਼੍ਰੀਮਤੀ ਦੀਪਿੰਦਰ ਕੌਰ ਨੇ ਪੁਸ਼ਤਕ ਦੀ ਸ਼ਲਾਘਾ ਕਰਦੇ ਹੋਏ ਕਿਹਾ ਕਿ 'ਅਨਮੋਲ ਬਚਪਨ' ਸਾਹਿਤ ਵਿੱਚ ਪਹਿਲੀ ਕਾਵਿ ਪੁਸਤਕ ਆਉਣ ਨਾਲ ਪੰਜਾਬੀ ਸਾਹਿਤ ਵਿੱਚ ਵਾਧਾ ਹੋਇਆ ਹੈ। ਪ੍ਰੀਤਮ ਸਿੰਘ ਭੂਪਾਲ ਨੇ ਕਿਹਾ ਕਿ ਰੰਗਾੜਾ ਜੀ ਮੇਰੇ ਵਿਦਿਆਰਥੀ ਜੀਵਨ ਤੋਂ ਮਿੱਤਰ ਹਨ ਇਹਨਾਂ ਨੇ ਦਸਵੀਂ ਜਮਾਤ ਤੋਂ ਹੀ ਲਿਖਣਾ ਸ਼ੁਰੂ ਕਰ ਦਿੱਤਾ ਸੀ ਅਤੇ ਇਹਨਾਂ ਵੱਲੋਂ ਕਾਵਿ ਪੁਸਤਕ ਨੂਰੀ ਜੋਤਾਂ,ਕੁਦਰਤ ਦੇ ਰੰਗ ਅਤੇ ਗੁਰੂ ਸਾਹਿਬਾਨ ਅਤੇ ਸੰਪਾਦਿਤ ਤਿੰਨ ਪੁਸਤਕਾਂ ਆਉਣ ਨਾਲ ਇਹਨਾਂ ਨੇ ਪੰਜਾਬੀ ਸਾਹਿਤ ਦੀ ਸੇਵਾ ਕੀਤੀ ਹੈ ਅਤੇ ਸ਼੍ਰੀ ਭੂਪਾਲ ਨੇ ਕੁਝ ਧਾਰਮਿਕ ਪੁਸਤਕਾਂ ਅਤੇ 2100/- ਰੁਪਏ ਦੀ ਰਾਸ਼ੀ ਦੇ ਕੇ ਸ਼੍ਰੀ ਰੰਗਾੜਾ ਜੀ ਨੂੰ ਸਨਮਾਨਿਤ ਕੀਤਾ। ਪੁਸਤਕ ਦੇ ਸੰਪਾਦਕ ਸ਼੍ਰੀ ਰੰਗਾੜਾ ਤੋਂ ਇਲਾਵਾ ਡਾ. ਬਲਜੀਤ ਸਿੰਘ, ਪਰਸ ਰਾਮ ਸਿੰਘ ਬੱਧਣ, ਪਰਮਜੀਤ ਪਰਮ, ਗੁਰਮੀਤ ਸਿੰਘ ਪਾਹੜਾ, ਹਰਦੀਪ ਲੌਂਗੀਆ ਅਤੇ ਪ੍ਰਧਾਨਗੀ ਮੰਡਲ ਵਿੱਚ ਹਾਜ਼ਰੀਨ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਇਸ ਮੌਕੇ ਜਗਤਾਰ ਸਿੰਘ ਜੋਗ, ਹਰਪ੍ਰੀਤ ਕੌਰ ਪ੍ਰੀਤ, ਅਜਮੇਰ ਸਾਗਰ, ਸਰਬਜੀਤ ਸਾਗਰ ਅਤੇ ਬਲਦੇਵ ਸਿੰਘ ਪ੍ਰਦੇਸੀ ਹੁਰਾਂ ਨੇ ਆਪਣੇ ਗੀਤਾਂ ਨਾਲ ਖੂਬ ਰੰਗ ਬੰਨ੍ਹਿਆ। ਸਮਾਗਮ ਵਿੱਚ ਅਸ਼ਕ ਅੰਮ੍ਰਿਤਸਰੀ, ਮਨਮੋਹਨ ਢਿੱਲੋਂ, ਰਾਜ ਜ਼ਖਮੀ, ਕੁਲਵਿੰਦਰ ਕੌਰ ਕਿਰਨ, ਜਸਵਿੰਦਰ ਫਗਵਾੜਾ, ਪਰਮਜੀਤ ਕੌਰ ਮਹਿਕ, ਜਗਪਾਲ ਸਿੰਘ, ਅਰਮੀਕ ਅਣਜਾਣਾ, ਪਰਮਜੀਤ ਪਰਮ, ਕਸ਼ਮੀਰ ਕੌਰ ਸੰਧੂ, ਵਿਮਲਾ ਗੁਗਲਾਨੀ, ਮਲਕੀਅਤ ਬਸਰਾ, ਦਿਲ ਦਿਲਗੀਰ, ਰਾਜਿੰਦਰ ਕੌਰ, ਪਰਵਿੰਦਰ ਸਿੰਘ ਅਤੇ ਗੌਰਵ ਕਾਲੀਆ ਆਦਿ ਹਾਜ਼ਰ ਸਨ। ਹਰਪ੍ਰੀਤ ਕੌਰ ਪ੍ਰੀਤ ਨੇ ਸਟੇਜ਼ ਦੀ ਕਾਰਵਾਈ ਬਾਖੂਬੀ ਨਿਭਾਈ।



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 77 ਸਾਲ 7 6 ਮਈ 2016 (ਮਾਸਿਕ, ਪੰਜਾਬੀ) 30/-




**ਮਾਇਆ ਭੇਜਣ ਲਈ ਪਤਾ:-**

ਭਾਈ ਦਿੱਤ ਸਿੰਘ ਪੱਤ੍ਰਿਕਾ
A/C No. **65139724105**,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

ਰਚਨਾਵਾਂ ਭੇਜਣ ਲਈ ਪਤਾ ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੇਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਜਦੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਾਬਜ ਮੱਸੇ ਰੰਘੜ ਦਾ ਸਿਰ, ਸ਼ਰੇਆਮ ਕਤਲ ਕਰਕੇ ਭਾਈ ਸੁਖਾ ਸਿੰਘ, ਭਾਈ ਮਹਿਤਾਬ ਸਿੰਘ ਨੇ ਸਿੱਖੀ ਦੇ ਦੋਖੀਆਂ ਨੂੰ ਸ਼ਰੇਆਮ ਵੰਗਾਰਿਆ !

*ਪ੍ਰਿੰ: ਨਸੀਬ ਸਿੰਘ ਸੇਵਕ*

ਸਿੱਖੀ ਦਾ ਜਨਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਹੋ ਗਿਆ ਸੀ। ਉਦੋਂ ਤੋਂ ਹੀ ਇਸ ਦੀ ਵਿਰੋਧਤਾ ਸ਼ੁਰੂ ਹੋ ਗਈ ਸੀ ਅਤੇ ਸਿੱਖੀ ਦਾ ਪਹਿਲਾ ਵੱਡਾ ਸਬੂਤ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸੀ ਤੇ ਦੂਜਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਸਮਾਂ ਹੀ ਸਿੱਖੀ ਸੰਘਰਸ਼ ਵਾਲਾ ਸੀ, ਨਤੀਜੇ ਵਜੋਂ ਗੁਰੂ ਜੀ ਨੇ ਆਪਣੀ ਦੂਰ ਦ੍ਰਿਸ਼ਟੀ ਨਾਲ ਖਾਲਸਾ ਪੰਥ ਦੀ ਸਾਜਨਾ ਕਰਕੇ ਵਿਰੋਧੀਆਂ ਨੂੰ ਇੱਕ ਖੁਲ੍ਹਾ ਚੈਲੰਜ ਦੇ ਦਿੱਤਾ ਸੀ ਭਾਵੇਂ ਕਿ ਉਨ੍ਹਾਂ ਨੂੰ ਸਾਰੇ ਸਰਬੰਸ ਸਮੇਤ ਅਨੇਕਾਂ ਹੀ ਸਿੰਘਾਂ-ਸਿੰਘਣੀਆਂ ਦੀਆਂ ਕੁਰਬਾਨੀਆਂ ਦੇਣੀਆਂ ਪਈਆਂ ਪਰ ਕੌਮ ਵਿੱਚ ਅਜੇਹਾ ਜੁੱਸਾ ਭਰ ਦਿੱਤਾ ਕਿ ਇਕੱਲਾ ਸਿੰਘ ਵੀ ਆਖਰੀ ਦਮ ਤੱਕ ਲੜਨ ਲਈ ਤਿਆਰ ਸੀ।

ਬਾਬਾ ਬੰਦਾ ਸਿੰਘ ਦੀ ਸ਼ਹੀਦੀ ਤੋਂ ਬਾਅਦ ਇਕ ਸਮਾਂ ਅਜਿਹਾ ਵੀ ਆ ਗਿਆ ਸੀ ਜਦੋਂ ਪੱਤਾ-ਪੱਤਾ ਸਿੰਘਾਂ ਦਾ ਵੈਰੀ ਹੋ ਗਿਆ ਸੀ। ਮੀਰ ਮੰਨੂੰ ਤੇ ਜ਼ਕਰੀਆਂ ਖਾਨ ਨੇ ਆਪਣੇ-ਆਪਣੇ ਕਾਰਜ ਕਾਲ ਵਿੱਚ ਸਿੰਘਾਂ ਨੂੰ ਖਤਮ ਕਰਨ ਦੇ ਅਤਿ ਘਿਨਾਉਣੇ ਯਤਨ ਕੀਤੇ ਪਰ ਸਿੱਖਾਂ ਨੂੰ ਖਤਮ ਨਹੀਂ ਕਰ ਸਕੇ। ਕਿਉਂਕਿ ਉਸ ਸਮੇਂ ਸਿੰਘ ਬਿਖਰੇ ਹੋਏ ਸਨ ਤੇ ਜੰਗਲਾਂ ਵਿੱਚ ਜਾਂ ਘੋੜਿਆਂ ਦੀਆਂ ਕਾਠੀਆਂ ਤੇ ਹੀ ਸਵਾਰ ਰਹਿੰਦੇ ਸਨ। ਕੁਝ ਰਾਜਸਥਾਨ ਵਿੱਚ ਜਾ ਕੇ ਨੌਕਰੀ ਕਰਨ ਲਗ ਪਏ ਸਨ ਫੇਰ ਵੀ ਸਿੱਖੀ ਪ੍ਰਤੀ ਉਨ੍ਹਾਂ ਦੀ ਸੋਚ ਨਹੀਂ ਸੀ ਬਦਲੀ। ਵਿਰੋਧੀ ਲਾਣੇ ਨੇ ਅਨੇਕਾਂ ਤਰ੍ਹਾਂ ਦੇ ਹੱਥ ਕੰਡੇ ਵਰਤੇ ਜਿਨ੍ਹਾਂ ਵਿਚੋਂ ਅਤਿ ਘਿਨਾਉਣਾ ਸੀ ਮੱਸੇ ਰੰਘੜ ਵਲੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ 'ਤੇ ਕਬਜ਼ਾ ਕਰਨਾ। ਸ਼ਰੇਆਮ ਹੁਕਾ ਪੀਣਾ, ਕੰਜਰੀਆਂ ਨਚਾਉਣੀਆਂ ਆਦਿ।

ਮੱਸਾ ਰੰਘੜ ਪਿੰਡ ਮੰਡਿਆਣੀ ਦਾ ਸੀ ਜੋ ਜੰਡਿਆਲੇ ਦਾ ਜਗੀਰਦਾਰ ਸੀ। ਅੰਮ੍ਰਿਤਸਰ ਉਸ ਦੀ ਹੱਦ ਵਿੱਚ ਪੈਂਦਾ ਸੀ। ਉਸ ਨੇ ਇਸੇ ਬਹਾਨੇ ਸ੍ਰੀ ਹਰਿਮੰਦਰ ਸਾਹਿਬ 'ਤੇ ਕਬਜ਼ਾ ਕਰ ਲਿਆ ਸੀ ਅਤੇ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਅਤੇ ਪਵਿੱਤਰ ਸਰੋਵਰ ਦੇ ਇਸ਼ਨਾਨ ਕਰਨ ਤੇ ਮੁਕੰਮਲ ਪਾਬੰਦੀ ਲਾ ਦਿੱਤੀ ਸੀ।

ਭਾਈ ਮਹਿਤਾਬ ਸਿੰਘ ਤੇ ਧੱਕੜ ਸਿੰਘ ਰੰਘਰੇਟਾ ਜੈਪੁਰ ਰਾਜੇ ਦੇ ਨੌਕਰ ਲੱਗੇ ਹੋਏ ਸਨ। ਇਕ ਦਿਨ ਭਾਈ ਧੱਕੜ ਸਿੰਘ ਬਿਨਾਂ ਦੱਸੇ ਸ੍ਰੀ ਅੰਮ੍ਰਿਤਸਰ ਸਾਹਿਬ ਚਲੇ ਗਿਆ। ਉਥੇ ਤਾਂ ਪੂਰਨ ਪਾਬੰਦੀ ਸੀ ਪਰ ਫੇਰ ਵੀ ਕਿਸੇ ਨਾ ਕਿਸੇ ਤਰ੍ਹਾਂ ਰਾਤੀਂ ਦੇਰ ਨਾਲ ਸਰੋਵਰ ਵਿੱਚ ਇਸ਼ਨਾਨ ਕਰ ਲਿਆ। ਕਈ ਦਿਨਾਂ ਦੀ ਵਾਪਸੀ ਉਪਰੰਤ ਉਸ ਨੇ ਬੀਕਾਨੇਰ ਸ਼ਹਿਰ ਦੇ ਨੇੜੇ ਪਿੰਡ ਬੁੱਢਾ ਜੌਹੜ ਵਿਖੇ ਸਿੰਘਾਂ ਦੇ ਇਕੱਠ ਵਿੱਚ, ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਸੀ ਸਾਰੀ ਕਹਾਣੀ ਸੁਣਾਈ। ਬੇਅਦਬੀ ਦੀ ਘਟਨਾ ਭਾਈ ਮਹਿਤਾਬ ਸਿੰਘ ਮੀਰਕੋਟੀਏ ਪਾਸੋਂ ਸਹਾਰੀ ਨਾ ਗਈ । ਉਸ ਨੇ ਉਸੀ ਸਮੇਂ ਇਕੱਠ ਦੇ ਸਾਹਮਣੇ ਅਰਦਾਸਾ ਕੀਤਾ ਕਿ ਮੈਂ ਮੱਸੇ ਰੰਗੜ ਦਾ ਸਿਰ ਕੱਟਕੇ ਪੰਥ ਦੇ ਹਵਾਲੇ ਕਰ ਕੇ ਹੀ ਦਮ ਲਵਾਂਗਾ।

ਗਿਆਨੀ ਦਿੱਤ ਸਿੰਘ ਜੀ ਨੇ ਮੀਰ ਕੋਟੀਏ ਭਾਈ ਮਹਿਤਾਬ ਸਿੰਘ ਦੀ ਬਹਾਦਰੀ ਵਿੱਚ ਇਸ ਇਤਿਹਾਸਕ ਘਟਨਾ ਦੇ ਸਮੇਂ ਦੇ ਹਾਲਾਤਾਂ ਦਾ ਵਰਨਣ ਬਾ-ਖੂਬੀ ਕੀਤਾ ਹੈ:

*ਜਦ ਪੰਜਾਬ ਦੇਸ ਵਿਚ ਸਿੰਘਾਂ, ਰਹਿਨ ਨ ਕੋਈ ਦੇਂਦਾ।*
*ਜੇ ਦਿਸ ਪਏ ਦੱਸਕੇ ਤੁਰਕਾਂ, ਖੂਬ ਰੁਪੱਯੇ ਲੈਂਦਾ।*
*ਜਗ੍ਹਾਂ, ਜਗ੍ਹਾ ਪਰ ਹਿੰਦੂ ਤੁਰਕਾਂ, ਅਪਨਾ ਕੰਮ ਬਨਾਯਾ।*
*ਸਿੰਘਾਂ ਨੂੰ ਪਕੜਾ ਕੇ ਤੁਰਕਾਂ, ਪੈਸਾ ਖੂਬ ਕਮਾਇਆ॥੧॥*

*ਵਡੇ ਵਡੇ ਜੋ ਸਿੰਘ ਸੂਰਮੇਂ, ਹਠੀ ਤਪੀ ਬਲਕਾਰੀ॥*
*ਮਰ ਗਏ ਬਿਨ ਦੋਸੇ ਉਹ ਸਿਦਕੀ, ਸੀਅ ਨ ਮੁਖੋਂ ਉਚਾਰੀ।*
*ਦਾਦ ਨਹੀਂ ਫਰਯਾਦ ਕਿਸੇ ਦੀ, ਸੁਨਦਾ ਕੋਈ ਬਹਿਕੇ।*
*ਨਹੀਂ ਠਿਕਾਨਾ ਜਿਸ ਦਾ ਜਿਥੇ, ਕੱਟ ਲੈਨ ਝੱਟ ਬਹਿਕੇ।*

*ਜਿਸ ਤੇ ਦੇਖ ਮੁਸੀਬਤ ਭਾਰੀ, ਸਿੰਘ ਗਏ ਤਜ ਡੇਰੇ।*
*ਜੰਗਲ ਨਦੀ ਪਹਾੜਾਂ ਅੰਦਰ, ਛਪ ਕੇ ਕਰੇਂ ਵਸੇਰੇ।*

*ਜਗ੍ਹਾਂ ਜਗ੍ਹਾਂ ਪਰ ਮੱਲ ਲਏ ਜੋ, ਸਿੰਘਾਂ ਦੇ ਗੁਰਦੁਆਰੇ।*
*ਜਿਨ ਮਹਿੰ ਰਹਨ ਸਦਾ ਮਦ ਮੱਤੇ, ਧਰਮ ਅਧਰਮ ਵਿਸਾਰੇ।*
*ਅੰਮ੍ਰਿਤਸਰ ਦਰਬਾਰ ਵਿਖੇ ਤਦ, ਭਈ ਅਨੀਤ ਘਨੇਰੀ।*
*ਜੋ ਸਿੰਘਾਂ ਤੇ ਜਾਨ ਹੋਦਿਆਂ, ਮੂਲ ਨ ਜਾਂਦੀ ਹੇਰੀ।*
*ਮੱਸੇ ਖਾਂ ਇਕ ਰੰਘੜ ਭਾਰਾ, ਸੀ ਵਡ ਜੋ ਹੰਕਾਰੀ।*
*ਤਿਸ ਨੇ ਅਪਨੀ ਦੁਰਾਚਾਰਤਾ, ਆਕੇ ਖੂਬ ਖਿਲਾਰੀ।*

*ਕਰੀ ਬਿਅਦਬੀ ਹਰਿਮੰਦਰ ਦੀ, ਹੁੱਕੇ ਅਰ ਪੀ ਕੇ।*
*ਗਨਿਕਾ ਨਾਚ ਖ਼ਰਾਬੀ ਕਰਕੇ, ਕਰੇ ਮਨੋਰਥ ਜੀਕੇ।*
*ਜਿਸ ਦੇ ਰੋਕਨ ਦੀ ਸਮਰੱਥਾ, ਸਿੰਘਾਂ ਪਾਸ ਨ ਕੋਈ।*
*ਜਿਸ ਤੇ ਬੈਠਨ ਦੇਹ ਨ ਕੋਈ, ਕਿਤ ਵਲ ਮਿਲੇ ਨ ਢੋਈ॥*

ਭਾਈ ਮਹਿਤਾਬ ਸਿੰਘ ਨੇ ਮਾੜੀ ਕੰਬੋ ਦੇ ਭਾਈ ਸੁਖਾ ਸਿੰਘ ਨੂੰ, ਜੋ ਕਿ ਤਰਖਾਣ ਪਰਿਵਾਰ ਵਿਚੋਂ ਸੀ ਨੇ ਨਾਲ ਲਿਆ ਤੇ ਅੰਮ੍ਰਿਤਸਰ ਵੱਲ ਨੂੰ ਰਵਾਨਾ ਹੋ ਗਏ। ਰਸਤੇ ਵਿੱਚ ਤਲਵੰਡੀ ਸਾਬੋ ਵਿਖੇ ਕੁਝ ਸਮੇਂ ਲਈ ਰੁੱਕੇ ਸੀ। ਉਥੇ ਇਹ ਵਿਵਾਦ ਚਲ ਰਿਹਾ ਸੀ ਕਿ ਸੀ ਗੁਰੂ ਗ੍ਰੰਥ ਸਾਹਿਬ ਵਿਚੋਂ ਭਗਤਾਂ ਦੀ ਬਾਣੀ ਵੱਖ ਕੀਤੀ ਜਾਵੇ ਤਾਂ ਖਾਲਸਾ ਇਕੱਠ ਨੇ ਇਸ ਦਾ ਫੈਸਲਾ ਭਾਈ ਮਹਿਤਾਬ ਉਰਫ ਮਤਾਬ ਸਿੰਘ 'ਤੇ ਛੱਡ ਦਿੱਤਾ। ਭਾਈ ਮਹਿਤਾਬ ਸਿੰਘ ਨੇ ਕਿਹਾ ਕਿ ਜੇਕਰ ਮੈਂ ਮੱਸੇ ਰੰਗੜ ਦਾ ਸਿਰ ਵੱਢ ਕੇ ਲੈ ਆਇਆ ਤਾਂ ਬੀੜ ਇੰਨ-ਬਿੰਨ ਇਸੇ ਤਰ੍ਹਾਂ ਰਹੇਗੀ ਜੇ ਨਾ ਵੱਢ ਸਕਿਆ ਤਾਂ ਖਾਲਸੇ ਦੀ ਮਰਜ਼ੀ। ਮੱਸੇ ਦਾ ਸਿਰ ਵੱਢਿਆ ਗਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਹਮੇਸ਼ਾ ਲਈ ਅਖੰਡ ਰਹਿ ਗਈ। ਮਈ 1740 ਵਿੱਚ ਦੋਵੇਂ ਸੂਰਮੇ ਯੋਜਨਾ ਬਣਾਕੇ ਮੁਸਲਮਾਨੀ ਭੇਸ ਵਿੱਚ ਅੰਮ੍ਰਿਤਸਰ ਵੱਲ ਨੂੰ ਤੁਰ ਪਏ। ਉਨ੍ਹਾਂ ਖੁਰਜੀਆਂ, ਠੀਕਰੀਆਂ ਨਾਲ ਭਰ ਲਈਆਂ ਸਨ ਤੇ ਉਪਰ ਚਾਂਦੀ ਰੁਪਏ ਰੱਖ ਦਿੱਤੇ ਸਨ ਤੇ ਹਾਲਾ ਉਤਾਰਨ ਦੇ ਬਹਾਨੇ 6 ਮਈ 1740 ਵਾਲੇ ਦਿਨ ਉਹ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਪਹੁੰਚ ਗਏ ਸਨ। ਰੱਬ ਦਾ ਭਾਣਾ ਉਸ ਸਮੇਂ ਅੰਤਾਂ ਦੀ ਹਨੇਰੀ ਆਈ ਅਤੇ ਝੱਖੜ ਮੀਂਹ ਪਿਆ। ਘੋੜੇ ਬਾਹਰ ਬੰਨ੍ਹ ਕੇ ਹਾਲਾ ਉਤਰਨ ਦੇ ਬਹਾਨੇ ਦਰਬਾਰ ਸਾਹਿਬ ਦੇ ਅੰਦਰ ਪਹੁੰਚ ਗਏ। ਪਾਪੀ ਮੱਸਾ ਰੰਗੜ ਹੁੱਕਾ ਪੀ ਰਿਹਾ ਸੀ। ਕੰਜਰੀਆਂ ਨੱਚ ਰਹੀਆਂ ਸਨ। ਆਲੇ ਦ ਅ ਲ ਪਹਿਰੇਦਾਰ ਖੜੇ ਸਨ। ਮੱਸੇ ਨੇ ਇਨ੍ਹਾਂ ਯੋਧਿਆਂ ਨੂੰ ਪੁਛਿਆ "ਤੁਸੀਂ ਕੌਣ ਹੋ ?" ਜਦੋਂ ਉਨ੍ਹਾਂ ਨੇ ਦਸਿਆ ਕਿ ਹਾਲਾ ਉਤਾਰਨ ਆਏ ਹਨ ਤਾਂ ਮੱਸਾ ਰੰਗੜ ਮੰਜੇ ਤੋਂ ਹੇਠਾਂ ਉਤਰ ਕੇ ਜਿਓਂ ਹੀ ਥੈਲਿਆਂ 'ਚ ਪਏ ਚਾਂਦੀ ਦੇ ਸਿੱਕਿਆਂ ਨੂੰ ਦੇਖਣ ਲਈ ਝੁਕਿਆਂ ਤਾਂ ਭਾਈ ਮਹਿਤਾਬ ਨੇ ਅੱਖ ਦੇ ਝਮਕੇ ਵਿੱਚ ਉਸ ਦਾ ਸਿਰ ਕਤਲ ਕਰਕੇ ਨੇਜੇ 'ਤੇ ਟੰਗ ਲਿਆ ਅਤੇ ਭਾਈ ਸੁੱਖਾ ਸਿੰਘ ਨੇ ਵੀ ਕਈ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਪਲ ਵਿੱਚ ਹੀ ਉਹ ਬਰਛੇ 'ਤੇ ਮੱਸੇ ਦਾ ਸਿਰ ਟੰਗਕੇ, ਘੋੜਿਆਂ ਤੇ ਸਵਾਰ ਹੋ ਕੇ, ਆਪਣੇ ਸਿੰਘਾਂ ਵਾਲੇ ਭੇਸ਼ ਵਿੱਚ ਆ ਕੇ, ਹਵਾ ਵਿੱਚ ਉਡਦੇ ਨਜ਼ਰ ਆਏ। ਸ਼ਹਿਰ ਵਿੱਚ ਹਾਹਾਕਾਰ ਮੱਚ ਗਈ ਕਿ ਇਹ ਕੀ ਕਰਾਮਾਤ ਹੋ ਗਈ ਹੈ ? ਪਲ ਵਿੱਚ ਹੀ ਇਹ ਸਭ ਕੁੱਝ ਕਿਵੇਂ ਹੋਇਆ? ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਦੋਵੇਂ ਯੋਧਿਆਂ ਨੇ ਬੀਕਾਨੇਰ ਵਿਖੇ ਜਾ ਕੇ ਮੱਸੇ ਰੰਗੜ ਦਾ ਸਿਰ ਪੰਥ ਦੇ ਹਵਾਲੇ ਕਰ ਦਿੱਤਾ ਸੀ।

ਇਹੋ ਜਿਹੇ ਸਨ ਗੁਰੂ ਦੇ ਅਸਲੀ ਸਿੰਘ ਜੋ ਆਪਣੀਆਂ ਜਾਨਾਂ ਤਲੀ 'ਤੇ ਰੱਖ ਕੇ, ਸਿੱਖੀ ਨੂੰ ਬਚਾਉਣ ਲਈ ਤਿਆਰ ਰਹਿੰਦੇ ਸਨ। ਪਰ ਅੱਜ ਅਸੀਂ ਕਿਥੇ ਖੜੇ ਹਾਂ, ਸਿੱਖੀ ਲਈ ਸਾਡੀ ਕੀ ਦੇਣ ਹੈ? ਕੀ ਅਸੀਂ ਵੀ ਅਜਿਹੀ ਕੁਰਬਾਨੀ ਲਈ ਆਪਣੇ ਆਪ ਨੂੰ ਤਿਆਰ ਕਰ ਸਕਦੇ ਹਾਂ? ਬਹੁਤ ਹੀ ਗੰਭੀਰ ਮਸਲਾ ਹੈ। ਸੋਚ ਵਿਚਾਰ ਦਾ ਸਮਾਂ ਹੈ........ !

*94652-216530*

----- 0 -----

ਰੰਗਦਾਰ ਪੰਨਾ ਨੰ: 4 ਦਾ ਬਾਕੀ

ਗੁਰਬਾਣੀ ਵਿੱਚ ਗੁਰੂ ਸਾਹਿਬਾਨ, ਭਗਤਾਂ ਅਤੇ ਮਹਾਂਪੁਰਸ਼ਾਂ ਨੇ 'ਕੇਸਾਂ' ਅਤੇ 'ਦਸਤਾਰ' ਦੀ ਗੂੱਝੀ ਸਾਂਝ ਅਤੇ ਅਦੁੱਤੀ ਬਖ਼ਸ਼ਿਸ਼ ਬਾਰੇ ਵਿਆਖਿਆ ਕੀਤੀ ਹੈ ਜਿਵੇ :-

**ਹਉ ਗੋਸਾਈ ਦਾ ਪਹਿਲਵਾਨੜਾ॥**
**ਮੈ ਗੁਰਮਿਲ ਉਚ ਦੁਮਾਲੜਾ॥** *(ਅੰਗ 78)*
**ਢਾਢੀ ਸਚੈ ਮਹਿਲ ਖਸਮਿ ਬੁਲਾਇਆ॥**
**ਸਦੀ ਸਿਫਤਿ ਸਾਲਾਹ ਕਪੜਾ ਪਾਇਆ॥**
*(ਅੰਗ 150)*
**ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੋ ਪਤਿ ਮੇਰੀ॥**
**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥**
*(ਅੰਗ 520)*
**ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪ ਨਾਨਕ ਪ੍ਰਭ ਜਾਤਾ॥** *(ਅੰਗ 631)*
**ਖੂਬ ਤੇਰੀ ਪਗਰੀ ਮੀਠੇ ਤੇਰੇ ਬੋਲ॥** *(ਅੰਗ 727)*

**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥**
**ਤਿਸ ਕਉਣ ਮਿਟਾਵੈ ਜਿ ਪ੍ਰਭਿ ਪਹਿਰਾਇਆ॥**
*(ਅੰਗ 1073)*
**ਸਾਬਤ ਸੂਰਤਿ ਦਸਤਾਰ ਸਿਰਾ॥** *(ਅੰਗ 1084)*
**ਹੁਸਨਲ ਜਮਾਲ ਹੈਂ ਕਿ ਸੁੰਦਰ ਸਰੂਪ ਹੈਂ** *(ਪਾ. 10)*

ਉਪਰੋਕਤ ਗੁਰਬਾਣੀ ਦੇ ਵਿਚਾਰ ਤੋਂ ਨਤੀਜਾ ਨਿਕਲਦਾ ਹੈ ਕਿ ਪੁਰਸ਼ ਅਤੇ ਇਸਤਰੀ ਸਾਬਤ ਸੂਰਤ ਪ੍ਰਮਾਤਮਾ ਦੀ ਤਰ੍ਹਾਂ ਰੱਬ ਰੂਪ ਹਨ ਜੇਕਰ ਉਹ ਪ੍ਰਮਾਤਮਾ ਦਆਂ ਦਿੱਤੀਆਂ ਦਾਤਾਂ ਨੂੰ ਸਾਬਤ ਸੂਰਤ ਵਿੱਚ ਸੰਭਾਲ ਕਰਦਾ ਹੈ। ਕੁਦਰਤ ਦੇ ਸਰੂਪ ਨੂੰ ਪਹਿਚਾਨਣਾ ਉਸ ਤੋਂ ਅਨੰਦ ਮਾਨਣਾ ਗੁਰਬਾਣੀ ਦਾ ਸੰਦੇਸ਼ ਹੈ:-

**ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ॥**
(ਅੰਗ 441)

ਵਿਗਿਆਨਕ ਖੋਜ ਦੇ ਨਤੀਜਿਆਂ ਨੇ ਚੌਂਕਾ ਦਿੱਤਾ ਹੈ। ਨਤੀਜਾ ਕਿ ਜਿਹੜਾ ਆਦਮੀ ਪ੍ਰਭੂ ਦੁਆਰਾ ਸਾਜੀ ਕੁਦਰਤ ਦੀ ਦੇਣ ਤੇ ਉਸ ਦੇ ਕੁਦਰਤੀ ਸੋਮਿਆਂ ਤੋਂ ਵੰਚਿਤ ਹੁੰਦਾ ਜਾਂਦਾ ਹੈ ਉਤਨਾ ਹੀ ਉਸ ਦਾ ਜੀਵਨ, ਆਯੂ ਤੇ ਤੇਜ਼ ਪ੍ਰਤਾਪ ਘੱਟਦਾ ਹੈ।

ਦਰਅਸਲ ਦਸਤੇਾਰ ਜਾਂ ਪੱਗੜੀ ਸਿੱਖ ਧਰਮ ਵਿੱਚ ਇਲਾਹੀ ਨੂਰ ਮੰਨਿਆ ਗਿਆ ਹੈ। ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਗੁਰਿਆਈ ਦੀ ਦਸਤਾਰ ਰੂਹਾਨੀਅਤ ਦੀ ਵਿਰਾਸਤ ਗੁਰੂ ਸਾਹਿਬਾਨ ਨੂੰ ਪ੍ਰਾਪਤ ਹੋਈ। ਛੇਵੇਂ ਗੁਰੂ **'ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ'** ਨੇ ਕੇਵਲ ਗਿਆਰਾਂ ਸਾਲਾਂ ਦੀ ਉਮਰ ਵਿੱਚ ਗੁਰੂ ਨਾਨਕ ਸਾਹਿਬ ਦੀ ਕਰਤਾ ਪੁਰਖ ਦੀ ਜੱਦੀ ਪੁਰਖੀ ਦਸਤਾਰ ਹੀ ਨਹੀਂ ਸਜਾਈ ਬਲਕਿ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਕਲਗੀ ਵੀ ਸਜਾਈ। ਇਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸ ਢੱਕੀ ਟਿੱਲੇ ਤੋਂ ਗੁਰੂ ਘਰ ਦੇ ਪਹਿਲੇ ਬੀਰ ਰਸੀ ਢਾਡੀ ਅਬਦੁੱਲਾ ਜੀ ਅਤੇ ਨੱਥ ਮੱਲ ਜੀ ਨੇ ਗੁਰੂ ਪਾਤਸ਼ਾਹ ਦੀ ਅਜ਼ਮਤ, ਮੀਰੀ-ਪੀਰੀ ਅਤੇ ਗੁਰੂ ਨਾਨਕ ਸਾਹਿਬ ਦੀ ਇਸ ਸ਼ਾਨਾ-ਮੱਤੀ ਦਸਤਾਰ ਬਾਰੇ ਸੂਰ ਸਿੰਘ ਵਾਲਿਆਂ ਇਤਿਹਾਸਕ ਵਾਰ ਗਾਇਨ ਕੀਤੀ:-

**ਦੋ ਤਲਵਾਰੀ ਬੱਧੀਆਂ,**
**ਇਕ ਮੀਰੀ ਦੀ ਇਕ ਪੀਰਿ ਦੀ।**
**ਇੱਕ ਅਜ਼ਮਤ ਦੀ ਇੱਕ ਰਾਜ ਦੀ,**
**ਇੱਕ ਰਾਖੀ ਕਰੇ ਵਜ਼ੀਰੀ ਦੀ।**
**ਹਿੰਮਤ ਬਾਰਾਂ ਕੋਟ ਗੜ੍ਹ**
**ਦਰਵਾਜ਼ਾ ਬਲਖ ਬਖ਼ੀਰ ਦੀ।**
**ਨਾਲ ਸਿਪਾਹੀ ਨੀਲ ਨਲ,**
**ਮਾਰ ਦੁਸ਼ਟਾਂ ਕਰੇ ਤਗੀਰ ਦੀ।**
**ਪੱਗ ਤੇਰੀ, ਕੀ ਜਹਾਂਗੀਰ ਦੀ ।**

ਸ਼ਾਹੀ ਦਸਤਾਰ ਦਾ ਇਹ ਰੱਬੀ ਸਫਰ ਗੁਰੂ ਹਰਰਾਇ ਜੀ ਤੋਂ ਬਾਲ ਗੁਰੂ, ਗੁਰੂ ਹਰਕ੍ਰਿਸ਼ਨ ਜੀ, 'ਹਿੰਦ ਦੀ ਚਾਦਰ' ਗੁਰੂ ਤੇਗ ਬਹਾਦਰ ਤੱਕ ਪਹੁੰਚਿਆ ਅਤੇ ਫਿਰ ਕੇਵਲ ਨੌ ਸਾਲ ਦੇ ਬਾਲ ਗੁਰੂ ਗੋਬਿੰਦ ਸਿੰਘ ਜੀ ਦੇ ਸੀਸ ਤੇ

ਇਸ ਦਸਤਾਰ ਦੀ ਜ਼ਿੰਮੇਵਾਰੀ ਆਈ। ਦਸ਼ਮੇਸ਼ ਪਿਤਾ ਦਸਤਾਰ ਪ੍ਰਤੀ ਕਿਤਨੇ ਚੇਤੰਨ ਸਨ ਅਤੇ ਇਸ ਨਾਲ ਕਿਤਨਾ ਸਨੇਹ ਰਖਦੇ ਸਨ, ਉਹ ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਕਲਮ ਅਤੇ ਕ੍ਰਿਪਾਨ ਦੇ ਗੜ੍ਹ ਸ੍ਰੀ ਪਾਉਂਟਾ ਸਾਹਿਬ ਵਿਖੇ ਠੀਕ ਗੁਰਦੁਆਰਾ ਪਾਉਂਟਾ ਸਾਹਿਬ ਦੇ ਸਾਹਮਣੇ ਦਸਤਾਰ ਅਸਥਾਨ ਹੈ। ਇਸ ਅਸਥਾਨ ਤੇ ਬਿਰਾਜਮਾਨ ਹੋ ਕੇ ਗੁਰੂ ਕਲਗੀਧਰ ਪਿਤਾ ਸੋਹਣੀਆਂ ਦਸਤਾਰਾਂ ਸਜਾਉਣ ਦੇ ਮੁਕਾਬਲੇ ਕਰਾਇਆ ਕਰਦੇ ਸਨ। ਉਦੋਂ ਗੁਰੂ ਦੇ ਸਾਜੇ ਸਿੱਖ ਦਸਤਾਰ ਬੰਨਦੇ ਨਹੀਂ ਸਨ ਬਲਕਿ ਦਸਤਾਰ ਸਜਾਉਂਦੇ ਸਨ।

ਇੱਥੇ ਕੇਸਾਂ ਦੀ ਮਹਾਨਤਾ ਬਾਰੇ ਇੱਕ ਅਜੀਬ ਘਟਨਾ ਉਲੇਖਣਾ ਜ਼ਰੂਰੀ ਹੈ।

ਪੀਰ ਬੁਧੂ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਸ਼ਰਧਾਲੂ ਅਤੇ ਖ਼ੁਦਾ ਪ੍ਰਸਤ ਸਨ। ਪੀਰ ਭੀਖਣ ਸ਼ਾਹ ਦੀ ਤਰ੍ਹਾਂ ਹੀ ਆਪ ਜੀ ਨੂੰ ਵੀ ਗੁਰੂ ਸਾਹਿਬ ਵਿੱਚ ਰੱਬੀ ਨੂਰ ਦੇ ਦੀਦਾਰ ਹੋਏ ਤਾਂ ਆਪ ਗੁਰੂ ਘਰ ਦੇ ਆਸ਼ਕ ਅਤੇ ਭੌਰੇ ਹੋ ਗਏ। ਭੰਗਾਣੀ ਦੇ ਯੁੱਧ ਵਿੱਚ ਆਪ ਜੀ ਦੇ ਦੋ ਪੁੱਤਰ ਅਤੇ ਕਾਫੀ ਗਿਣਤੀ ਵਿੱਚ ਮੁਰੀਦ ਵੀ ਸ਼ਹੀਦੀ ਦਾ ਜਾਮ ਪੀ ਗਏ। ਇਸੇ ਹੀ ਅਸਥਾਨ ਤੇ ਜਦੋਂ ਆਪ ਜੀ ਕਲਗੀਧਰ ਪਿਤਾ ਨੂੰ ਮਿਲੇ ਤਾਂ ਗੁਰੂ ਸਾਹਿਬ ਨੇ ਆਪ ਜੀ ਨੂੰ 'ਸਿਰਪਾਉ' ਦੇ ਕੇ ਨਿਵਾਜਿਆ ਅਤੇ ਕੁੱਝ ਮੰਗਣ ਲਈ ਕਿਹਾ। ਪੀਰ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ! ਜੇ ਤੁਰੱਠੇ ਹੋ ਤਾਂ ਇਹ ਜੋ ਕੰਘਾ ਆਪ ਜੀ ਨੇ ਵਾਹਿਆ ਹੈ ਅਤੇ ਜਿਸ ਵਿੱਚ ਆਪ ਜੀ ਦੇ ਮੂਏ ਮੁਬਾਰਕ ਪਾਵਨ ਕੇਸਾਂ ਦੀ ਲਿਟ ਹੈ ਇਹ ਮੇਰੀ ਝੋਲੀ ਪਾ ਦਿਉ। ਇਹ ਕੰਘਾ ਸਣੇ ਕੇਸਾਂ ਦੇ ਅੱਜ ਵੀ ਉਸ ਨੇਕ ਪਰਿਵਾਰ ਕੋਲ ਗੁਰੂ ਜੀ ਦੀ ਅਦੁੱਤੀ ਰਹਿਮਤ ਦੀ ਨਿਸ਼ਾਨੀ ਸੰਭਾਲਿਆ ਪਿਆ ਹੈ। ਇਹ ਹੈ ਸਿਰਪਾਉ ਦੀ ਸਹੀ ਕੀਮਤ।

ਪਰ ਇਸ ਦਸਤਾਰ ਨੂੰ ਹਾਲੇ ਸਿੱਕੇਬੰਦ ਜਾਂ ਮਰਿਯਾਦਤ ਕਰਨਾ ਬਾਕੀ ਸੀ। **'ਮਾਰਿਆ ਸਿੱਕਾ ਜਗਤਿ ਵਿੱਚ ਨਾਨਕ ਨਿਰਮਲ ਪੰਥ ਚਲੈਾਇਆ।'** ਵਾਲੇ ਗੁਰੂ ਨਾਨਕ ਪਾਤਸ਼ਾਹ ਦੇ ਚਲਾਏ ਪੰਥ ਨੂੰ 'ਪ੍ਰਚੰਡ' ਕਰਨ ਲਈ 1699 ਈ: ਦੀ **ਵੈਸਾਖੀ** ਵਾਲੇ ਇਤਿਹਾਸਕ ਦਿਨ ਇਸ ਨਿਰਮਲ ਪੰਥ ਨੂੰ **ਸੰਪੂਰਨਤਾ** ਦੇ ਕੇ ਗੁਰੂ ਪੰਥ ਬਣਾਇਆ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ। ਇਸ ਦੇ ਨਾਲ ਹੀ ਬਾਣੀ ਦੇ ਨਾਲ-ਨਾਲ ਬਾਣੇ ਦੀ ਪ੍ਰਪੱਕਤਾ ਦੇ ਕੇ ਗੁਰਵਾਕ **'ਸਾਬਤ ਸੂਰਤਿ ਦਸਤਾਰ ਸਿਰ (1084)** ਦੇ ਮੁਤਾਬਕ ਖਾਲਸੇ ਦੇ ਫਰਜ ਅਤੇ ਹਦੂਲ ਵੀ ਨਿਸ਼ਚਤ ਕਰ ਦਿੱਤੇ। ਕੇਸ ਵਿਹੀਣ ਹੋਣਾ ਧਾਰਮਿਕ ਸਮਾਜਿਕ ਦਿਮਾਗੀ ਰੁਗਣਤਾ ਜਾਂ ਤ੍ਰਾਸਦੀ ਦਾ ਲਖਾਇਕ ਮੰਨਿਆ ਗਿਆ ਹੈ। ਜਿਵੇਂ ਬ੍ਰਾਹਮਣ ਨੂੰ ਮੌਤ ਦੀ ਸਜ਼ਾ ਦੇ ਬਜਾਏ ਉਸ ਦੇ ਕੇਸ ਕੱਟ ਦੇਣੇ ਜਾਂ ਪਾਗਲ ਖਾਨੇ ਵਿੱਚ ਦਿਮਾਗੀ ਰੋਗੀਆਂ ਦਾ ਸਿਰ ਮੁੰਨ ਦੇਣਾ ਆਦਿ।

ਗੁਰੂ ਸਾਹਿਬ ਨੇ ਇਨ੍ਹਾਂ ਵਾਲਾਂ (ਕੇਸਾਂ) ਨੂੰ ਆਪਣੇ ਕਰ ਕਮਲਾਂ ਦੀ ਪਾਵਨ ਛੋਹ ਦੇ ਕੇ ਅਤੇ ਅੰਮ੍ਰਿਤ ਦੇ ਪੰਜ ਚੂਲੇ ਪਾ ਕੇ 'ਗੁਰੂ ਦੀ ਮੋਹਰ' ਕੇਸਾਂ ਵਿੱਚ ਬਦਲ ਦਿੱਤਾ।

**ਅੰਮ੍ਰਿਤ ਰਸ ਸਤਿਗੁਰੂ ਚੁਆਇਆ॥**
**ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥**
***(ਅੰਗ 1069)***

ਖਾਲਸੇ ਨੂੰ ਸੁਚੇਤ ਰੱਖਣ ਲਈ ਪਾਵਨ ਕੇਸਾਂ ਤੇ ਦਸਤਾਰ ਦੀ ਸੰਭਾਲ ਤੇ ਅਦਬ ਸਤਿਕਾਰ ਲਈ ਗੁਰੂ ਜੀ ਨੇ ਭਾਈ ਨੰਦ ਲਾਲ ਜੀ ਰਾਹੀਂ ਰਹਿਤਨਾਮੇ ਵਿੱਚ ਹੁਕਮ ਕੀਤਾ:-

*ਕੰਘਾ ਦੋਨਉ ਵਕਤ ਕਰ, ਪਾਗ, ਚੁਨਹਿ ਕਰ ਬਾਂਧਈ*
*ਦਾਤਨ ਨੀਤ ਕਰੇਇ, ਨਾ ਦੁੱਖ ਪਾਵੈ ਲਾਲ ਜੀ।*

ਇਸੇ ਪ੍ਰਕਾਰ ਹੋਰ ਰਹਿਤਨਾਮਿਆਂ ਵਿੱਚ ਕੇਸਾਂ ਅਤੇ ਦਸਤਾਰ ਬਾਰੇ ਸਿੱਖ ਲਈ ਬਚਨ ਕੀਤੇ ਗਏ ਹਨ। ਇਸ ਤਰੀਕੇ ਨਾਲ ਕਿਸੇ ਵੀ ਸਿੱਖ ਦੇ ਸਿਰ ਉੱਤੇ ਸਜੀ ਹੋਈ ਇਹ ਦਸਤਾਰ ਗੁਰੂ ਜੀ ਦੀ ਆਪਣੀ ਦਸਤਾਰ ਹੈ। ਕਰਤਾ ਪੁਰਖ ਨੇ ਗੁਰੂ ਸਾਹਿਬ ਨੂੰ ਦਸਤਾਰ ਦੀ ਬਖ਼ਸ਼ਿਸ਼ ਕੀਤੀ ਅਤੇ ਅੱਗੇ ਗੁਰੂ ਪਾਤਸ਼ਾਹ ਨੇ ਗੁਰਸਿੱਖਾਂ ਦੇ ਸੀਸ ਤੇ ਸਜਾਈ ਅਤੇ ਸਪੱਸ਼ਟ ਕੀਤਾ:

**ਖਾਲਸਾ ਮੇਰੋ ਰੂਪ ਹੈ ਖਾਸ॥**
**ਖਾਲਸੇ ਮਹਿ ਹੌ ਕਰੌ ਨਿਵਾਸ॥**

ਬੁਲੰਦੀ ਅਤੇ ਅਹਿਮੀਅਤ ਇੱਕ ਹੋਰ ਵਾਰਤਾ ਤੋਂ ਵੀ ਸਪੱਸ਼ਟ ਹੈ। 1839 ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਪਿਛੋਂ 1849 ਵਿੱਚ ਪੰਜਾਬ ਫਿਰੰਗੀਆਂ ਦੇ ਅਧੀਨ ਹੋ ਗਿਆ। ਸ੍ਰੀ ਹਰਿਮੰਦਰ ਸਾਹਿਬ ਦੇ ਮਹੰਤ ਇਥੋਂ ਦੇ ਮਾਲਕ ਹੀ ਬਣ ਬੈਠੇ। ਹਾਲਾਂ ਕਿ ਇਸ ਵਿਵਾਦ ਨੂੰ ਹੱਲ ਕਰਨ ਲਈ 15 ਸਤੰਬਰ 1858 ਨੂੰ ਦਸਤੂਰ-ਅਲ-ਅਮਲ ਨਾਮ ਦਾ ਇੱਕ ਪ੍ਰਬੰਧਕੀ ਖਰੜਾ ਜਾਰੀ ਕੀਤਾ ਸੀ ਜਿਸ ਦੁਆਰਾ ਦਰਬਾਰ ਸਾਹਿਬ ਦੀ ਮਲਕੀਅਤ ਤੇ ਗੁਰੂ ਰਾਮਦਾਸ ਦੀ ਵਿਰਾਸਤ ਜਾਂ ਚੇਲੇ ਹੋਣ ਦਾ ਦਾਅਵਾ ਸਮੂਹ ਖਾਲਸਾ ਪੰਥ ਨੂੰ ਮੰਨਿਆ ਨਾ ਕਿ ਪੁਜਾਰੀ ਵਰਗ ਨੂੰ ਜੋ ਆਪਣਾ ਮਿਹਨਤਾਨਾ ਉਜਾਰਤ ਵਜੋਂ ਪ੍ਰਾਪਤ ਕਰਦੇ ਸਨ।

ਜਿਵੇਂ ਕਿਹਾ ਜਾਂਦਾ ਹੈ ਕਿ 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਲਗਭਗ ਇਸੇ ਸਮੇਂ ਹੀ ਸਿੱਖਾਂ ਨੂੰ ਦਸਤਾਰ ਵਿਹੀਣ ਕਰਨ ਦੀ ਕੋਝੀ ਸਾਜ਼ਿਸ ਇਸਾਈਆਂ ਦੇ ਮਿਸ਼ਨ ਸਕੂਲ ਦੁਆਰਾ ਕੀਤੀ ਗਈ ਜਦੋਂ ਕਿ ਚਾਰ ਸਿੱਖ ਲੜਕਿਆਂ ਨੇ ਇਸਾਈ ਬਣਨ ਦਾ ਐਲਾਨ ਕਰ ਦਿੱਤਾ ਪਰ ਸਮਝਾ ਬੁਝਾ ਕੇ ਕੁੱਝ ਸਿੱਖ ਬੁਧੀ ਜੀਵੀਆਂ ਨੇ ਇਨ੍ਹਾਂ ਨੂੰ ਇਸਾਈ ਬਣਨ ਤੋਂ ਰੋਕ ਲਿਆ। ਇਸੇ ਤਰ੍ਹਾਂ ਦੀਆਂ ਕੋਝੀਆਂ ਹਰਕਤਾਂ ਪੱਗੜੀਧਾਰੀ ਪੰਡਿਤ ਸ਼ਰਧਾ ਰਾਮ ਫਿਲੌਰੀ ਵੀ ਕਰਦਾ ਰਿਹਾ। ਪੱਗੜੀਧਾਰੀ ਸਵਾਮੀ ਦਿਆ ਨੰਦ ਨੇ ਤਾਂ ਹੱਦ ਹੀ ਮੁਕਾ ਦਿੱਤੀ, ਜਿਸ ਨੇ ਚਰਚਿਤ ਅਤੇ ਵਿਵਾਦਤ ਪੁਸਤਕ 'ਸਤਯਾਰਥ ਪ੍ਰਕਾਸ਼ ਰਾਹੀਂ ਕਰੂਪ ਕੋਪ-ਦ੍ਰਿਸ਼ਟੀ ਪਾਉਂਦਿਆਂ ਗੁਰੂ ਦੀ ਇਸ ਦਸਤਾਰ ਅਤੇ ਕਕਾਰਾਂ ਬਾਰੇ ਨਿਰਾਥਕ ਰਾਇ ਦੇਣ ਦੀ ਹਿਮਾਕਤ ਕੀਤੀ ਕਿ ਇਹ ਦਸਤਾਰ ਅਤੇ ਕਕਾਰ ਵਕਤ ਦੇ ਮੁਤਾਬਕ ਸਨ ਅਤੇ ਹੁਣ ਇਨ੍ਹਾਂ ਦੀ ਜ਼ਰੂਰਤ ਨਹੀਂ ਰਹੀ। ਆਪ ਜੀ ਵਲੋਂ ਸਥਾਪਤ ਆਰਯਾ ਸਮਾਜ ਨੇ ਵੀ ਆਪਣੇ ਪਰਚੇ 'ਆਰਯਾ ਸਮਾਚਾਰ' ਵਿੱਚ ਗੁਰੂ ਦੀ ਇਸ ਦਸਤਾਰ ਦੀ ਤੌਹੀਨ ਕਰਦਿਆਂ ਇਥੋਂ ਤੱਕ ਲਿਖ ਦਿੱਤਾ:

ਨਾਨਕ ਸ਼ਾਹ ਫਕੀਰ ਨੇ ਨਯਾ ਚਲਾਇਆ ਪੰਥ।
ਇਧਰ ਉਧਰ ਸੇ ਜੋੜ ਕਰ ਲਿਖ ਮਾਰਾ ਇੱਕ ਗ੍ਰੰਥ।
ਪਹਿਲੇ ਚੇਲੇ ਕਰ ਲੀਏ, ਪੀਛੇ ਬਦਲਾਂ ਭੇਸ।
ਸਰਪਰ ਸਾਫ਼ਾ ਬਾਂਧ ਕੇ ਰਖ ਲੀਨੇ ਸਭ ਕੇਸ।

**1872 ਵਿੱਚ ਸਿੰਘ ਸਭਾ ਲਹਿਰ ਦਾ ਆਗਾਜ਼ ਹੋਇਆ ਅਤੇ ਸਿੰਘ ਸਭੀਆਂ ਨੇ ਜਿਨ੍ਹਾਂ ਵਿੱਚ ਖਾਸ ਕਰਕੇ ਇਸ ਲਹਿਰ ਦੇ ਮੋਢੀ ਪੰਥ ਰਤਨ ਭਾਈ ਦਿੱਤ ਸਿੰਘ ਜੀ, ਗਿਆਨੀ ਪ੍ਰੋ: ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ, ਭਾਈ ਬਸੰਤ ਸਿੰਘ ਅਤੇ ਭਾਈ ਮਇਆ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ ਅਤੇ ਸਿੱਖੀ ਦੀ ਡੁੱਬਦੀ ਬੇੜੀ ਨੂੰ ਸੁਚੇਤ ਮਲਾਹ ਦੀ ਤਰ੍ਹਾਂ ਬੰਨੇ ਲਾਉਣ ਵਿੱਚ ਸਫਲਤਾ ਪ੍ਰਾਪਤ ਕੀਤੀ। ਭਾਈ ਦਿੱਤ ਸਿੰਘ ਦੀਆਂ ਆਰਯਾ ਸਮਾਜ ਦੇ ਸੰਸਥਾਪਕ ਸਵਾਮੀ ਦਯਾ ਨੰਦ ਨਾਲ ਧਾਰਮਿਕ ਵਿਸ਼ਿਆਂ ਤੇ ਤਿੰਨ ਬਹਿਸਾਂ ਵੀ ਹੋਈਆਂ ਜਿਨਾਂ ਵਿੱਚ ਭਾਈ ਦਿੱਤ ਸਿੰਘ ਦਾ ਪਲੜਾ ਭਾਰੀ ਰਿਹਾ। ਇਸ ਦੇ ਬਾਰੇ ਪੂਰਾ ਵੇਰਵਾ ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਪੁਸਤਕ ਮੇਰਾ ਅਤੇ ਸਾਧੂ ਦਯਾਨੰਦ ਦਾ ਸੰਵਾਦ ਵਿੱਚ ਦਿੱਤਾ ਹੈ।**

ਪੰਜਾਬ ਦੀਆਂ ਗਲੀਆਂ ਵਿੱਚ ਪੱਗੜੀ ਸੰਭਾਲ ਜੱਟਾਂ ਆਵਾਜ਼ ਦੀ ਗੂੰਜੀ ਸੀ। ਪਰ ਅੱਜ ਫਿਰ ਲਗਭਗ ਉਨ੍ਹਾਂ ਹੀ ਲੀਹਾਂ ਤੇ ਚਲਦਿਆਂ ਭਗਵੇਂ ਭੇਸ ਵਾਲੀ ਰਾਸ਼ਟਰੀ ? ਸਿੱਖ ? ਸੰਗਤ ? ਨਾਂ ਦੀ ਸੰਸਥਾ ਗੁਰੂ ਦੇ ਨਿਰਮਲ ਪੰਥ ਤੇ ਬੇਇਮਾਨੀ ਹਮਲੇ ਕਰਨ ਤੋਂ ਬਾਜ ਨਹੀਂ ਆ ਰਹੀ ਅਤੇ ਸਿੱਖ, ਸਿੱਖੀ ਤੇ ਸਿੱਖ ਗੁਰੂ ਸਾਹਿਬਾਨ ਨੂੰ ਗਲਤ ਤਰੀਕੇ ਨਾਲ ਪੇਸ਼ ਕਰਕੇ ਇਸ ਦਾ ਅਕਸ ਵਿਗਾੜਨ ਦੀ ਕੋਸ਼ਿਸ਼ ਕਰ ਰਹੀ ਹੈ।

ਇਥੇ ਇਹ ਵੀ ਅਤਿ ਕਥਨੀ ਨਹੀਂ ਹੋਵੇਗੀ ਕਿ "ਜਿਤਨਾ ਖਤਰਾ ਸਿੱਖੀ, ਸਿੱਖ ਅਤੇ ਇਸ ਦੀ ਦਸਤਾਰ ਨੂੰ ਬਾਹਰਲੀਆਂ ਤਾਕਤਾਂ ਤੋਂ ਹੈ ਉਸ ਤੋਂ ਕਿਤੇ ਜ਼ਿਆਦਾ ਖ਼ਤਰਾ ਕੌਮ ਦੇ ਅੰਦਰੋਂ ਹੈ। ਸਿੱਖਾਂ ਨੇ ਜਿਥੇ ਮੁਗਲਾਂ ਦੁਆਰਾ ਕੀਤੇ ਤਸ਼ੱਸ਼ਦ ਦਾ ਟਾਕਰਾ ਕੀਤਾ, ਫਿਰੰਗੀ ਮਿਸ਼ਨਰੀਆਂ ਦੀ ਕਾਟ ਨੂੰ ਠੱਲ੍ਹ ਪਾਈ ਆਰੀਆ ਸਮਾਜ ਦੀਆਂ ਕੋਝੀਆਂ ਹਰਕਤਾਂ ਦਾ ਮੂੰਹ ਤੋੜਵਾਂ ਜੁਆਬ ਦਿੱਤਾ ਉਥੇ ਹੀ ਹਿੰਦੁਸਤਾਨ ਦੇ ਬਟਵਾਰੇ ਸਮੇਂ ਅਤੇ 1984 ਦੇ ਨਰਸੰਹਾਰ ਦਾ ਸੰਤਾਪ ਵੀ ਭੋਗਿਆ ਹੈ। ਲਗਪਗ ਇਨ੍ਹਾਂ ਸਾਲਾਂ ਵਿੱਚ ਹੀ ਜਿਸ ਵੇਲੇ

ਸਿੱਖ ਪਰਿਵਾਰ ਨਾਲ ਸਬੰਧ ਰੱਖਣ ਵਾਲੇ ਇਕ ਮਸ਼ਹੂਰ ਗਾਇਕ ਕੰਨਾਂ 'ਚ ਨੱਤੀਆਂ ਤੇ ਹੱਥ ਵਿੱਚ ਡੱਫਲੀ ਫੜ ਕੇ ਸਟੇਜਾਂ 'ਤੇ ਚੜ੍ਹਿਆਂ ਤਾਂ ਪੰਜਾਬ ਦੇ ਦੋ-ਢਾਈ ਲੱਖ ਸਿੱਖ ਨੌਜਵਾਨਾਂ ਨੇ ਆਪਣੇ ਕੇਸ ਕਤਲ ਕਰਾਂ ਕੇ ਨੱਤੀਆਂ ਪਾ ਲਈਆਂ ਤੇ ਸਿੱਖੀ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ। ਅੱਜ ਕਲ੍ਹ ਵੀ ਪੰਜਾਬ ਦੇ ਕੁੱਝ ਘੋਨ ਮੋਨ ਗਾਇਕ ਕੰਨਾਂ ਵਿੱਚ ਨੱਤੀਆਂ ਪਾ ਕੇ ਜਿੱਥੇ ਪੰਜਾਬ ਦੀ ਨੌਜਵਾਨ ਪੀੜ੍ਹੀ ਨੂੰ ਘੋਨ-ਮੋਨ ਬਣਾਉਣ ਵਿੱਚ ਲੱਗੀ ਹੋਈ ਹੈ ਉੱਥੇ ਹੀ ਅਸ਼ਲੀਲ, ਚੱਚਰ, ਦਾਰੂ ਤੇ ਬੰਦੂਕ ਦੀਆਂ ਗੋਲੀਆਂ ਨਾਲ ਲਬਰੇਜ਼ ਗਾਇਕੀ ਦੁਆਰਾ ਪੰਜਬ ਦੇ ਨੌਜਵਾਨਾਂ ਨੂੰ ਨਸ਼ਿਆਂ ਦੀ ਦਲਦਲ ਵਿੱਚ ਧਕੇਲਣ ਦੇ ਨਾਲ-ਨਾਲ ਇਨ੍ਹਾਂ ਨੂੰ ਗੁਰੂ ਦੀ ਬਾਣੀ ਤੋਂ ਵੀ ਦੂਰ ਲਿਜਾ ਖੜਾ ਕੀਤਾ ਹੈ। ਸਮੇਂ ਦੀਆਂ ਸਰਕਾਰਾਂ ਅਤੇ ਪੰਥਕ ਲੀਡਰਾਂ ਨੇ ਵੀ ਲਾਪ੍ਰਵਾਹੀ ਵਰਤਦੇ ਹੋਇਆਂ ਸਿੱਖੀ ਨੂੰ ਨਾ ਘਾਟਾ ਪੂਰਾ ਹੋਣ ਵਾਲੀ ਢਾਹ ਲਾਈ ਹੈ।

ਸਿੱਖੀ ਦੀ ਹੋਂਦ ਨੂੰ ਜਿੰਦਾ ਰੱਖਣ ਵਾਸਤੇ, ਕਲਗੀਧਰ ਪਾਤਸ਼ਾਹ ਨੇ ਸਰਬੰਸ ਕੁਰਬਾਨ ਕੀਤਾ ਅਤੇ ਅਨੇਕਾਂ ਹੀ ਸਿੰਘਾਂ ਨੇ ਸ਼ਹੀਦੀ ਜਾਮ ਪੀਤੇ ਪਰ ਸਿਦਕ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਹੀ, ਜਿਸ ਦੀ ਮਿਸਾਲ ਦੁਨੀਆਂ ਵਿੱਚ ਹੋਰ ਕਿਧਰੇ ਨਹੀਂ ਮਿਲਦੀ। ਇਸੇ ਤਰ੍ਹਾਂ ਵਿਸ਼ਵ ਯੁੱਧ ਵਿੱਚ ਵੀ ਸਿੱਖਾਂ ਨੇ ਦਸ਼ਮੇਸ਼ ਪਿਤਾ ਦੀ ਆਨ, ਸ਼ਾਨ ਅਤੇ ਬਾਨ ਨੂੰ ਫਿਕਾ ਨਹੀਂ ਪੈਣ ਦਿੱਤਾ।

ਭਾਰਤ ਵਿੱਚ ਹੀ ਨਹੀਂ ਦੁਨੀਆਂ ਦੇ ਹੋਰ ਕਈ ਦੇਸ਼ਾਂ ਵਿੱਚ ਸਿੱਖੀ ਦੀ ਹੋਂਦ ਨੂੰ ਕਾਇਮ ਰੱਖਣ ਵਾਸਤੇ ਸਿੱਖਾਂ ਨੂੰ ਲੰਮੀ ਜਦੋ-ਜਹਿਦ ਕਰਨੀ ਪਈ ਹੈ ਅਤੇ ਇਹ ਸੰਗਰਾਮ ਅਜੇ ਜਾਰੀ ਹੈ ਅਤੇ ਜਾਰੀ ਰਹੇਗਾ।

ਵਰਤਮਾਨ ਸਿੱਖ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਜਿਸ ਵੇਲੇ ਇੱਕ ਸਿੱਖ ਪ੍ਰਚਾਰਕ ਇੱਕ ਵਿਸ਼ਵ ਸੰਮੇਲਨ ਵਿੱਚ ਭਾਗ ਲੈਣ ਯੂਰਪ ਗਏ ਤਾਂ ਉਥੋਂ ਦੇ ਲੋਕਾਂ ਨੇ ਪ੍ਰਚਾਰਕ ਦੀ ਸਾਬਤ ਸੂਰਤ ਦੇਖ ਕੇ ਉਨ੍ਹਾਂ ਦੀ ਉਪਮਾਂ ਵਿੱਚ ਕਿਹਾ (We saw the christ in him) ਸਾਨੂੰ ਇਸ ਵਿੱਚ ਹਜ਼ਰਤ ਈਸਾ ਜੀ ਦਿਖੇ।

ਇਸੇ ਤਰ੍ਹਾਂ ਜੈਤੋ ਦੇ ਮੋਰਚੇ ਵਿੱਚ ਸਾਬਤ ਸੂਰਤ ਸਿੰਘ ਨੂੰ ਸ਼ਹੀਦ ਹੁੰਦੇ ਦੇਖ ਕੇ ਇੱਕ ਅੰਗ੍ਰੇਜ਼ ਨੇ ਇੰਗਲੈਂਡ ਤਾਰ ਭੇਜੀ, ਜਿਸ ਵਿੱਚ ਲਿਖਿਆ ਸੀ "ਜੇ ਤੁਸੀਂ ਹਜ਼ਰਤ ਈਸਾ ਜੀ ਨੂੰ ਸਲੀਬ (Fructification) ਉੱਤੇ ਚੜ੍ਹੇ ਦੇਖਣਾ ਹੈ ਤਾਂ ਪੰਜਾਬ ਵਿੱਚ ਸਾਬਤ ਸੂਰਤ ਸਿੰਘਾਂ ਨੂੰ ਸ਼ਹੀਦ ਹੁੰਦੇ ਦੇਖੋ।" ਸੰਸਾਰ ਦੇ ਪ੍ਰਸਿੱਧ ਇਤਿਹਾਸਕਾਰ ਡਾ. ਟਿਆਨ ਬੀ ਲਿਖਦੇ ਹਨ 'ਸੰਸਾਰ ਦਾ ਸਭ ਤੋਂ ਸੁੰਦਰ ਪੁਰਸ਼ ਸਾਬਤ ਸੂਰਤ ਹੈ ਤੇ ਪਤਿਤ ਮਨੁੱਖ ਸੱਭ ਤੋਂ ਭੱਦਾ'।

ਯੂਰਪ ਵਿੱਚ ਕੇਸ ਮੁੰਡਣ ਬਾਬਤ ਇੱਕ ਅਨੋਖੀ ਵਾਰਦਾਤ ਪ੍ਰਚੱਲਤ ਹੈ, 'ਜੋਰਗ ਦਾ ਨਿਵਾਸੀ ਸੈਮਸਨ ਇੱਕ ਸ਼ਕਤੀਸ਼ਾਲੀ ਗੱਭਰੂ ਸੀ ਜਿਸ ਦੀ ਸ਼ਕਤੀ ਦਾ ਕੋਈ ਅੰਤ ਨਹੀਂ ਸੀ। ਉਸ ਦਾ ਪਿਆਰ ਇੱਕ ਇਸਤਰੀ ਚੇਲਿਲਹ ਨਾਲ ਹੋ ਗਿਆ। ਲੋਕਾਂ ਨੇ ਚੇਲਿਲਹ ਨੂੰ ਪੈਸੇ ਆਦਿ ਦੇ ਕੇ ਸੈਮਸਨ ਦੇ ਸ਼ਕਤੀਸ਼ਾਲੀ ਹੋਣ ਦਾ ਭੇਦ ਪੁਛਿਆ। ਸੈਮਸਨ ਨੇ ਆਪਣੀ ਪ੍ਰੇਮਿਕਾ ਨੂੰ ਦਸਿਆ ਕਿ ਉਸ ਨੇ ਕਦੀ ਕੇਸ ਮੁੰਡਣ ਨਹੀਂ ਕੀਤੇ। ਲਾਲਚ ਵਿੱਚ ਆਈ ਨੇ ਭੇਦ ਲੋਕਾਂ ਨੂੰ ਦੱਸ ਦਿੱਤਾ। ਅਚਾਨਕ ਇੱਕ ਰਾਤ ਉਸ ਦੇ ਕੇਸਾਂ ਦਾ ਕਤਲ ਵੀ ਕਰ ਦਿੱਤਾ ਗਿਆ, ਜਿਸ ਨਾਲ ਉਸ ਦੀ ਸ਼ਕਤੀ ਦਾ ਨਾਸ਼ ਹੋ ਗਿਆ।' ਇਹ ਸਿੱਧ ਕਰਦਾ ਹੈ ਕਿ ਕੇਸ ਸ਼ਕਤੀ ਦੇ ਪ੍ਰਤੀਕ ਹਨ।

ਸਿੱਖੀ ਤੇ ਕੇਸਾਂ ਦੀ ਲਾਜ ਰੱਖਣ ਲਈ ਬਾਬਾ ਆਲਾ ਸਿੰਘ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਸਵਾ ਲੱਖ ਰੁਪਏ ਭੇਟਾ ਦਿੱਤੀ ਅਤੇ ਉਨ੍ਹਾਂ ਦੀ ਰਾਣੀ ਬੀਬੀ ਫੱਤੂ ਨੇ ਚਾਰ ਲੱਖ ਰੁਪਏ ਅਬਦਾਲੀ ਨੂੰ ਹੋਰ ਭੇਟ ਕੀਤੇ ਤਾਂ ਜੋ ਉਸਨੂੰ ਕੋਈ ਹਾਨੀ ਨਾ ਪਹੁੰਚਾਈ ਜਾਵੇ *(ਗੁਰਮਤਿ ਪ੍ਰਕਾਸ਼, ਫਰਵਰੀ 2014)*

ਕਿਸੇ ਵਿਦਵਾਨ ਨੇ ਦਸਤਾਰ ਦੀ ਸੋਭਾ, ਅਹਿਮੀਅਤ ਤੇ ਪਰਉਪਕਾਰੀ ਹੋਣ ਦਾ ਜ਼ਿਕਰ ਬਹੁਤ ਹੀ ਖ਼ੂਬਸੂਰਤੀ ਨਾਲ ਕੀਤਾ ਹੈ:- **'ਦਸਤਾਰ ਮੈਂ ਤਾਂ ਸਜਾਉਂਦਾ ਹਾਂ ਤਾਂ ਕਿ ਲੱਖਾਂ ਵਿੱਚ ਵੀ ਕਿਸੇ ਲੋੜਵੰਤ ਨੂੰ ਮੇਰੀ ਦੂਰੋਂ ਪਹਿਚਾਣ ਆ ਜਾਵੇ ਤੇ ਮੈਂ ਉਸ ਦੀ ਮਦਦ ਕਰ ਸਕਾਂ।'**

ਸਿੱਖ ਧਰਮ ਵਿੱਚ ਕੇਸਾਂ ਤੇ ਦਸਤਾਰ ਦੀ ਬੜੀ ਮਹੱਤਤਾ ਹੈ। ਕੇਸਾਂ ਨੂੰ ਗੁਰੂ ਕੀ ਮੋਹਰ ਨਾਲ ਨਿਵਾਜਿਆ

ਗਿਆ ਹੈ। ਸਿੱਖ ਕੌਮ ਵਿੱਚ ਛੋਟੇ ਬੱਚਿਆਂ ਨੂੰ ਪਟਕਾ ਅਤੇ ਵੱਡਿਆਂ ਨੂੰ ਪੱਗ ਬੰਨ੍ਹਣ ਦੀ ਪਰੰਪਰਾ ਚਲੀ ਆ ਰਹੀ ਹੈ। ਇਸ ਦੇ ਨਾਲ ਹੀ ਸਿੱਖ ਪੰਥ ਦੀ ਮਰਿਆਦਾ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਦਾਖਲ ਹੋਣ ਸਮੇਂ ਵੀ ਵੀਰਾਂ ਭੈਣਾਂ ਦਾ ਸਿਰ ਢੱਕਿਆਂ ਹੋਣਾ ਚਾਹੀਦਾ ਹੈ। ਕੇਸਾਂ ਤੋਂ ਬਗੈਰ ਜਿਹੜੇ ਵੀਰ ਜਾਂ ਕਈ ਭੈਣਾਂ-ਬੀਬੀਆਂ ਬਿਨਾਂ ਦੁਪੱਟੇ ਤੋਂ ਆਉਂਦੀਆਂ ਹਨ, ਗੁਰਦੁਆਰਾ ਸਾਹਿਬ ਵਿੱਚ ਉਨ੍ਹਾਂ ਦੀ ਸਹੂਲਤ ਲਈ ਪ੍ਰਬੰਧਕ ਕਮੇਟੀਆਂ ਨੇ ਰੁਮਾਲ-ਸਾਈਜ਼ ਕੱਪੜੇ ਅਤੇ ਦੁਪੱਟੇ ਆਦਿ ਰੱਖੇ ਹੁੰਦੇ ਹਨ।

ਇੱਥੇ ਇਹ ਵੀ ਵਰਣਨ ਯੋਗ ਹੈ ਕਿ ਮੰਦਰਾਂ/ਠਾਕੁਰਦੁਆਰਿਆਂ ਆਦਿ ਵਿੱਚ ਵੀ ਕੁੱਝ ਹਿੰਦੂ ਵੀਰ ਨਮਸਕਾਰ ਕਰਨ ਲਈ ਸਿਰ ਨੂੰ ਢੱਕਕੇ ਪ੍ਰਵੇਸ਼ ਕਰਦੇ ਹਨ। ਇਸੇ ਤਰ੍ਹਾਂ ਦੇਖਣ ਵਿੱਚ ਇਹ ਵੀ ਆਇਆ ਹੈ ਕਿ ਜਗਰਾਤਿਆਂ ਤੇ ਮਾਤਾ ਦੀ ਚੌਂਕੀ ਆਦਿ ਸਮੇਂ ਵੀ ਕੁੱਝ ਹਿੰਦੂ ਵੀਰ ਮਾਤਾ ਅਤੇ ਹੋਰ ਦੇਵਤਾਵਾਂ ਦੀਆਂ ਮੂਰਤੀਆਂ ਦੇ ਸਨਮੁੱਖ ਨਮਸਕਾਰ ਕਰਨ ਤੇ ਚਰਨਾਮਤ ਲੈਣ ਸਮੇਂ ਸਿਰ ਨੂੰ ਢੱਕਕੇ ਜਾਂਦੇ ਹਨ ਜਾਂ ਸਿਰ ਤੇ ਹੱਥ ਰੱਖ ਲੈਂਦੇ ਹਨ। ਇਸ ਤੋਂ ਇਹ ਸਮਝ ਪੈਂਦੀ ਹੈ ਕਿ ਹਿੰਦੂ ਸਮਾਜ/ਵੀਰਾਂ ਵਿੱਚ ਵੀ ਆਪਣੇ ਇਸ਼ਟ ਅੱਗੇ ਨਤਮਸਤਕ ਹੋਣ ਸਮੇਂ ਸਿਰ ਢੱਕਣ ਦੀ ਭਾਵਨਾ ਦੀ ਧਾਰਨਾ ਮਹਿਸੂਸ ਹੁੰਦੀ ਹੈ ਭਾਵੇਂ ਇਹ ਪੂਰਨ ਤੌਰ ਤੇ ਪ੍ਰਚਲਤ ਨਹੀਂ ਹੈ ਅਤੇ ਅਲੋਪ ਹੋ ਰਹੀ ਹੈ।

ਡਿਬਰੂਗੜ੍ਹ (ਆਸਾਮ) ਤੋਂ ਸ. ਗੁੱਜਰ ਸਿੰਘ ਫੁਲ ਆਪਣੀਆਂ ਭਾਵਨਾਵਾਂ ਨੂੰ ਉਭਾਰਦੇ ਹੋਏ ਲਿਖਦੇ ਹਨ ਕਿ ਅੱਜ ਕਿਸ ਤਰ੍ਹਾਂ ਸਾਡੇ ਗੁਮਰਾਹ ਹੋਏ ਹੋਏ ਬੱਚੇ ਸਿੱਖੀ ਤੋਂ ਬੜੇ ਪਰੇ ਦੂਰ ਜਾ ਰਹੇ ਹਨ। ਇੱਕ ਜਮਾਨਾ ਸੀ ਜਦੋਂ ਅਸੀਂ ਛੋਟੇ ਛੋਟੇ ਹੁੰਦੇ ਸੀ ਤਾਂ ਬੜਾ ਚਾਅ ਹੁੰਦਾ ਸੀ ਕਿ ਜਦੋਂ ਥੋੜੇ ਵੱਡੇ ਹੋਈਏ ਤਾਂ ਸਿਰ 'ਤੇ ਪੱਗ ਬੰਨ੍ਹੀਏ ਅਤੇ ਪੰਜਾਂ-ਛਿਆਂ ਸਾਲਾਂ ਦੀ ਉਮਰ ਹੁੰਦਿਆਂ ਹੀ ਸਿਰ ਉੱਤੇ ਪੱਗ ਬੰਨ੍ਹਣ ਲੱਗ ਜਾਈਦਾ ਸੀ। ਨਾ ਕੋਈ ਰਸਮ ਤੇ ਨਾ ਕਿਸੇ ਅਡੰਬਰ ਦੀ ਲੋੜ। ਪਰ ਅੱਜਕਲ ਮਾਪੇ ਵੱਡੇ-ਵੱਡੇ ਅਡੰਬਰ ਤੇ ਰਸਮਾਂ ਕਰਕੇ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿੱਚ ਬੱਚਿਆਂ ਦੀ ਦਸਤਾਰ ਬੰਦੀ ਕਰਵਾਉਂਦੇ ਹਨ ਪਰ ਨਤੀਜਾ ਕੀ ਨਿਕਲਦਾ ਹੈ, ਦੂਸਰੇ ਹੀ ਦਿਨ ਸਿਰ ਤੇ ਦਸਤਾਰ ਦੀ ਥਾਂ ਪੱਟਕਾ ਜਾਂ ਟੋਪੀ ਹੁੰਦੀ ਹੈ। ਟੋਪੀ ਦਾ ਕਲਚਰ ਤਾਂ ਕੁੱਝ ਜ਼ਿਆਦਾ ਹੀ ਪ੍ਰਚੱਲਤ ਹੋ ਗਿਆ ਹੈ। ਕਈ ਤਾਂ ਬੱਚੇ ਪੱਟਕੇ ਦੇ ਉਤੋਂ ਵੀ ਟੋਪੀ ਪਾਈਂ ਦੇਖੇ ਗਏ ਹਨ। ਇੱਥੇ ਇਹ ਕਹਿਣ ਵਿੱਚ ਮੈਨੂੰ ਸੰਕੋਚ ਨਹੀਂ 'ਇੱਕ ਨੂੰ ਕੀ ਰੋਂਦੀ ਏ ਆਵਾ ਹੀ ਊਤ ਗਿਆ।' ਪੱਟਕਾ ਜਾਂ ਪੱਗ ਬੰਨ੍ਹਣ ਤੋਂ ਬੱਚਣ ਲਈ ਕਈਆਂ ਦਾ ਬਹਾਨਾ ਹੁੰਦਾ ਹੈ ਕਿ ਪੱਗ ਬੰਨ੍ਹਣ ਨੂੰ ਟਾਈਮ ਬੜਾ ਲੱਗਦਾ ਹੈ, ਕਈ ਇਹ ਵੀ ਕਹਿੰਦੇ ਸੁਣੇ ਗਏ ਹਨ ਕਿ ਜੀ ਪੱਟਕਾ/ਪੱਗ ਬੰਨ੍ਹਣ ਨਾਲ ਸਾਰਾ ਦਿਨ ਸਿਰ ਦਰਦ ਕਰਦਾ ਰਹਿੰਦਾ ਹੈ। ਇਨ੍ਹਾਂ ਮੇਰੇ ਸ਼ੇਰ ਪੁੱਤਰਾਂ ਨੂੰ ਕੌਣ ਤੇ ਕਿਸ ਤਰ੍ਹਾਂ ਸਮਝਾਵੇ ਕਿ ਦਸਤਾਰ ਤੇ ਸਿੱਖੀ ਸਰੂਪ ਕਾਇਮ ਰੱਖਣ ਦੀ ਮਹਾਨਤਾ ਕੀ ਹੈ ? ਕੁੱਝ ਅਜਿਹੇ ਉਦਾਹਰਣ ਵੀ ਹਨ ਕਿ ਬੱਚਿਆਂ ਤੇ ਨੌਜੁਆਨਾਂ ਨੇ ਕੇਸ ਤਾਂ ਕਤਲ ਕਰਾ ਰੱਖੇ ਹਨ ਪਰ ਦਸਤਾਰ ਸਜਾਉਂਦੇ ਹਨ। ਅੱਜ ਦੇ ਹਾਲਾਤਾਂ ਤੋਂ ਇਹ ਸਪੱਸ਼ਟ ਹੈ ਕਿ ਜ਼ਿਆਦਾ ਤਰ ਨੌਜੁਆਨਾਂ ਨੇ 'ਸਾਈਂ ਨਾਲੋਂ ਨਾਤਾ ਤੋੜ ਕੇ ਨਾਈਂ ਨਾਲ ਨਾਤਾ ਜੋੜ ਲਿਆ ਹੈ।' ਅੱਜ ਕਲ ਦੇ ਫੈਸ਼ਨ ਪ੍ਰਸਤੀ ਦੇ ਯੁੱਗ ਵਿੱਚ ਮੁੰਡੇ ਕੁੜੀਆਂ ਦਾ ਬਿਨਾਂ ਸੋਚੇ ਸਮਝੇ ਕਿਸੇ ਸ਼ਿੰਗਾਰ ਦੇ ਮਗਰ ਤੁਰ ਪੈਣਾ ਆਮ ਸੁਭਾਅ ਬਣ ਚੁੱਕਾ ਹੈ, ਕਈ ਪਟਕੇ ਉਪਰ ਟੋਪੀ ਪਾਉਣ ਲੱਗ ਗਏ ਹਨ। ਕਈ ਕੁੜੀਆਂ ਮੁੰਡੇ ਦੇਖਾ ਦੇਖੀ ਵਿੱਚ ਵਾਲ ਕਤਲ ਕਰਵਾਉਣ ਲੱਗ ਪਏ ਹਨ ਜੋ ਗੁਰਮਤਿ ਦੇ ਉਲਟ ਹੈ, ਸਿੱਖੀ ਸਿਧਾਂਤ ਦੇ ਉਲਟ ਹੈ, ਤੇ ਮਨੁੱਖ ਦੇ ਰਚਨਹਾਰ ਪ੍ਰਭੂ ਪ੍ਰਮਾਤਮਾ ਵਾਹਿਗੁਰੂ ਦੀ ਸਾਬਤ ਸੂਰਤ ਮਰਿਆਦਾ ਦੇ ਵੀ ਉਲਟ ਹੈ।

ਸੋ ਆਓ ਸੰਭਲੀਏ ! ਦਸਤਾਰ, ਨੂੰ ਇਸ ਦੀ ਯੋਗ ਅਹਿਮੀਅਤ ਦੇਈਏ ਅਤੇ ਗੁਰੂ ਸਾਹਿਬਾਨ ਦੀ ਬਖ਼ਸ਼ੀ ਇਸ ਨੂਰੀ ਦਾਤ ਦੀ ਸ਼ਾਨੋ-ਸ਼ੌਕਤ ਨੂੰ ਬਰਕਰਾਰ ਰੱਖਦੇ ਹੋਏ ਪਰਣ ਕਰੀਏ ਕਿ ਜੀਂਦੇ ਜੀਅ ਇਸ ਤੋਂ ਮੂੰਹ ਨਹੀਂ ਮੋੜਾਂਗੇ ਅਤੇ ਸਰੀਰ ਦਾ ਅੰਗ ਬਣਾਈ ਰੱਖਾਂਗੇ। ਨਾਲ ਦੀ ਨਾਲ ਨੌਜਵਾਨ ਪੀੜ੍ਹੀ ਨੂੰ ਵੀ ਇਸ ਦੀ ਅਹਿਮੀਅਤ ਬਾਰੇ ਜਾਗਰੂਕ ਕਰਕੇ ਗੁਰੂ ਸਾਹਿਬਾਨ ਦੀਆਂ ਖ਼ੁਸ਼ੀਆਂ ਤੇ [illegible] 8968968597 ਬਣੀਏ।

----- 0 -----

ਕਿਸ਼ਤ ਨੰ: 14
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* **ਮੁੱਖ ਸੰਪਾਦਕ**

" ਇਸ ਸੰਸਾਰ ਦੇ ਜੀਵ ਅਪਨੇ ਮਨੋਰਥ ਦੇ ਪੂਰਾ ਕਰਨੇ ਵਾਸਤੇ ਅਨੇਕ ਦੇਵੀ ਦੇਵਤਿਆਂ ਅਤੇ ਮੜ੍ਹੀ ਮਸਾਣੀਆਂ ਪਾਸੋਂ ਮੁਰਾਦਾਂ ਮੰਗਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਅਗਯਾਨੀ ਜੀਵਾਂ ਤਾਂਈ ਇਹ ਪਵਿਤ੍ਰ ਉਪਦੇਸ਼ ਕਰਦੇ ਹਨ, ਕਿ ਮਿਤ੍ਰੋ ਇਕ ਅਕਾਲ ਪੁਰਖ ਤੇ ਛੁਟ ਜਿਨੇ ਹੋਰ ਹਨ ਸਭ ਜੰਮੇ ਅਤੇ ਮਰ ਗਏ ਜੋ ਆਪ ਕਾਲ ਤੋਂ ਨਹੀਂ ਬਚ ਸਕੇ ਤੁਸਾਨੂੰ ਉਹ ਕੀ ਦੇ ਸਕਦੇ ਹਨ ਇਸ ਵਾਸਤੇ ਤੁਸੀਂ ਇੱਕ ਅਦ੍ਵਿਤੀ ਪਰਮਾਤਮਾ ਨੂੰ ਹੀ ਆਪਣਾ ਸੱਚਾ ਦਾਤਾ ਅਤੇ ਪ੍ਰਤਪਾਲਕ ਸਮਝੋ, ਯਥਾ:-

**ਸਿਰੀਰਾਗੁ ਮਹਲਾ ੫॥**

**ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ॥ ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ॥ ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ॥੧॥ ਮਨ ਮੇਰੇ ਸਗਲ ਉਪਾਵ ਤਿਆਗੁ॥ ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ॥੧॥ ਰਹਾਉ॥ ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ॥ ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ॥ ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ॥੨॥ ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ॥ ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ॥ ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ॥੩॥ ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ॥ ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ॥ ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ॥੪॥੯॥੭੯॥**
*(ਅੰਗ ੪੫)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਇਕ ਅਕਾਲ ਪੁਰਖ ਹੀ ਇਸ ਜੀਵ ਦਾ ਏਥੇ ਅਤੇ ਪ੍ਰਲੋਕ ਵਿੱਚ ਸੱਜਣ ਹੈ ਅਰ ਉਹ ਇਕ ਅਕਾਲ ਪੁਰਖ ਹੀ ਹਰ ਵੇਲੇ ਇਸ ਦੀ ਰੱਖਯਾ ਕਰਨਾ ਵਾਲਾ ਹੈ ਸੋ ਹੇ ਜੀਵ ਤੂੰ ਇਸ ਇਕ ਨੂੰ ਹੀ ਅਪਣੇ ਮਨ ਵਿੱਚ ਅਪਣਾ ਆਸਾਰਾ ਸਮਝ ਕਿਉਂਕਿ ਉਹ ਪ੍ਰਾਣਾਂ ਦਾ ਆਸਰਾ ਹੈ, ਜੋ ਜੀਵ ਉਸ ਇਕ ਪ੍ਰਮਾਤਮਾ ਦੀ, ਜੋ ਹਰ ਜਗ੍ਹਾ ਵਿੱਚ ਬਿਆਪਕ ਹੈ ਅਤੇ ਸਭਨਾ ਪੁਰਖਾਂ ਦਾ ਪੈਦਾ ਕਰਨੇ ਵਾਲਾ ਹੈ ਸਦਾ ਸ਼ਰਣ ਵਿੱਚ ਰਹੇ ਤਾਂ ਇਸ ਨੂੰ ਸਦਾ ਸੁਖ ਅਰਥਾਤ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਹੇ ਮੇਰੇ ਮਨ ਤੂੰ ਸਾਰੇ ਉਪਾਵ ਅਤੇ ਚਾਤੁਰ ਤਾਈਆਂ ਨੂੰ ਛੱਡਕੇ, ਹਰ ਜਗ੍ਹਾ ਵਿਖੇ ਪਰੀ ਪੂਰਣ ਅਤੇ ਸਭ ਤੇ ਬੜੇ ਦੀ ਅਰਾਧਨਾ ਕਰ ਉਸ ਤੇ ਬਿਨਾਂ ਮਨ ਦੀ ਬਿਰਤੀ ਨੂੰ ਹੋਰ ਤਰਫ ਨ ਜਾਣ ਦੇਹ॥

ਹੇ ਜੀਵ ਉਹ ਇਕ ਹੀ ਤੇਰਾ ਭਰਾਤਾ ਅਤੇ ਮ੍ਰਿਤ ਹੈ ਅਰ ਉਹ ਮਾਤਾ ਅਤੇ ਪਿਤਾ ਹੈ, ਇਸ ਵਾਸਤੇ ਇਕ ਈਸ਼ਵਰ ਦੀ ਮਨ ਵਿੱਚ ਤੂੰ ਟੇਕ ਰੱਖ ਜਿਸ ਨੇ ਤੈਨੂੰ ਜੀਵਨ ਅਤੇ ਏਹ ਅਮੋਲਕ ਮਨੁੱਖ ਸਰੀਰ ਦਿੱਤਾ ਹੈ, ਉਸ ਮਾਲਕ ਨੂੰ ਕਦੇ ਭੀ ਮਨੋ ਨਾ ਭੁਲਾਵੋ ਜਿਸ ਨੇ ਸਭ ਕਿਸੇ ਨੂੰ ਅਪਣੇ ਵੱਸ ਕਰ ਰੱਖਯਾ ਹੈ।

ਉਹ ਪ੍ਰਮਾਤਮਾ ਘਰਾਂ ਵਿੱਚ, ਬਾਹਰ, ਬਨਾਂ ਅਤੇ ਥਲਾਂ ਵਿੱਚ ਬਿਆਪਕ ਹੈ, ਜਿਸ ਨੇ ਜੀਵ ਅਤੇ ਜੰਤੂ ਪੈਦਾ ਕੀਤੇ ਹਨ ਉਸ ਨੂੰ ਅੱਠੇ ਪਹਿਰ ਜਪਣਾ ਜੋਗ ਹੈ, ਕਿਉਂਕਿ ਉਸ ਇੱਕ ਈਸ਼ਵਰ ਦੇ ਨਾਮ ਨਾਲ ਪ੍ਰੀਤੀ ਕਰਨੇ ਤੇ ਇਸ ਜੀਵ ਨੂੰ ਕਿਸੇ ਪ੍ਰਕਾਰ ਦਾ ਸ਼ੋਕ ਅਤੇ ਸੰਤਾਪ ਨਹੀਂ ਹੁੰਦਾ ਹੈ।

ਹੇ ਸਜਣ ਪੁਰਸ਼ੋ ! ਉਹ ਪਾਰਬ੍ਰਹਮ ਅਤੇ ਸਭ ਦਾ ਮਾਲਿਕ ਇਕ ਹੈ ਉਸ ਤੇ ਦੂਜਾ ਹੋਰ ਕੋਈ ਭੀ ਨਹੀਂ, ਇਹ ਜੀਵ ਅਤੇ ਸਰੀਰ ਸਭ ਉਸੇ ਦੇ ਹਨ ਇਸ ਵਾਸਤੇ ਜੋ ਉਸ ਨੂੰ ਅਛਾ ਪ੍ਰਤੀਤ ਹੁੰਦਾ ਹੈ, ਸ੍ਰੀ ਗੁਰੂ ਜੀ ਮਹਾਰਾਜ ਕਥਨ

ਕਰਦੇ ਹਨ ਜਦੋਂ ਪੂਰੇ ਗੁਰਾਂ ਨੂੰ ਮਿਲੇ ਤਾਂ ਉਨ੍ਹਾਂ ਦੀ ਕਿਰਪਾ ਨਾਲ ਉਸ ਸਚੇ ਦੇ ਨਾਮ ਨੂੰ ਜਪ ਕੇ ਸਚੇ ਦਾ ਰੂਪ ਹੀ ਬਨ ਗਏ।

*ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਇਕ ਅਕਾਲ ਪੁਰਖ ਨੂੰ ਛੱਡਕੇ ਜਨਮ ਮਰਨ ਵਾਲੇ ਅਨੇਕ ਦੇਵੀ ਦੇਵਤਿਆਂ ਦੇ ਪਿਛੇ ਲੱਗਕੇ ਆਪਣੇ ਆਪ ਨੂੰ ਕ੍ਰਿਤਾਰਥ ਸਮਝਣਗੇ?*

ਇਸ ਸੰਸਾਰ ਦੇ ਪ੍ਰਾਣੀ ਲੌਕਿਕ ਸੁਖਾਂ ਦੀ ਖਾਤਰ ਅਨੇਕ ਤਰ੍ਹਾਂ ਦੇ ਕਸ਼ਟ ਸਹਾਰਦੇ ਅਤੇ ਪਦਾਰਥ ਆਦਿਕਾਂ ਨੂੰ ਖਰਚ ਕਰਦੇ ਹਨ ਪ੍ਰੰਤੂ ਉਨ੍ਹਾਂ ਨੂੰ ਇਤਨੇ ਯਤਨ ਕਰਨ ਪਰ ਭੀ ਮਨ ਇੱਛਤ ਸੁਖ ਪ੍ਰਾਪਤ ਨਹੀਂ ਹੁੰਦੇ ਕਿੰਤੂ ਉਹ ਸੁਖ ਭੀ ਦੁਖਾਂ ਨਾਲ ਮਿਲੇ ਹੈਨ ਅਥਵਾ ਨਸ਼ਟ ਹੋਣੇ ਵਾਲੇ ਤੇ ਦੁਖ ਰੂਪ ਹੀ ਹੁੰਦੇ ਹਨ, ਐਸੇ ਅਗਯਾਨੀ ਜੀਵਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਦਾ ਵਾਸਤੇ ਅਟਲ ਰਹਣੇ ਵਾਲੇ ਸੱਚੇ ਸੁਖ ਦੀ ਪ੍ਰਾਪਤੀ ਦਾ ਇਹ ਸਾਧਨ ਕਥਨ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥ ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥ ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥੧॥ ਮਨ ਮੇਰੇ ਏਕੋ ਨਾਮੁ ਧਿਆਇ॥ ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥੧॥ ਰਹਾਉ॥ ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥ ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ॥ ਜਨਮ ਮਰਣ ਕੀ ਮਲ ਕਟੀਐ ਗੁਰ ਦਰਸਨ ਦੇਖਿ ਨਿਹਾਲ॥੨॥ ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮ ਪ੍ਰਭੁ ਸੋਇ॥ ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ॥ ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ॥੩॥ ਜਿਨ ਮਨਿ ਵਸਿਆ ਪਾਰਬ੍ਰਹਮ ਸੇ ਪੂਰੇ ਪਰਧਾਨ॥ ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥ ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥੪॥੧੦॥੮੦॥** *(ਅੰਗ ੪੫)*

ਇਸ ਪਵਿੱਤ ਸ਼ਬਦ ਦਾ ਭਾਵ ਇਹ ਹੈ ਕਿ ਜਿਨ੍ਹਾਂ ਨੇ ਸਤਿਗੁਰਾਂ ਦੇ ਨਾਲ ਚਿਤ ਲਗਾਯਾ ਹੈ ਉਹ ਪੁਰਖ ਪੂਰੇ ਅਤੇ ਮੁਖ ਗਿਣੇ ਜਾਂਦੇ ਹਨ ਅਰ ਜਿਨ੍ਹਾਂ ਪਰ ਪ੍ਰਮਾਤਮਾ ਆਪ ਦਿਆਲ ਹੁੰਦਾ ਹੈ ਉਨ੍ਹਾਂ ਜੀਵਾਂ ਦੇ ਮਨ ਵਿੱਚ ਹੀ ਉਸ ਦਾ ਗਯਾਨ ਪੈਦਾ ਹੁੰਦਾ ਹੈ ਇਸੇ ਤਰ੍ਹਾਂ ਜਿਨ੍ਹਾਂ ਦੇ ਮਸਤਕ ਪਰ ਲਿਖਯਾ ਹੋਯਾ ਹੁੰਦਾ ਹੈ ਉਨ੍ਹਾਂ ਨੂੰ ਹੀ ਉਸ ਅਕਾਲ ਪੁਰਖ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਇਸ ਵਾਸਤੇ ਹੇ ਮੇਰੇ ਮਨ ਤੂੰ ਇਕ ਅਕਾਲ ਪੁਰਖ ਦਾ ਹੀ ਅਰਾਧਨ ਕਰ, ਜਿਸ ਤੇ ਸਾਰੇ ਸੁਖਾਂ ਦੇ ਸ਼ਿਰੋਮਣੀ ਸੁਖ ,ਅਰਥਾਤ ਸਦਾ ਲਈ ਅਟਲ ਰਹਿਣੇ ਵਾਲੇ ਸੁਖ ਤੈਨੂੰ ਪ੍ਰਾਪਤ ਹੋਣ ਅਰ ਜਿਨ੍ਹਾਂ ਦੀ ਕ੍ਰਿਪਾ ਤੇ ਤੂੰ ਪਰਮਾਤਮਾ ਦੀ ਦਰਗਾਹ ਵਿੱਚ ਭੀ ਇਜ਼ਤ ਨਾਲ ਜਾਵੇਗਾ।

ਹੇ ਜੀਵ ਜਦੋਂ ਤੂੰ ਅਕਾਲ ਪੁਰਖ ਦੀ ਪ੍ਰੇਮ ਭਗਤੀ ਕਰੇਂਗਾ ਤਾਂ ਤੇਰਾ ਜਨਮ ਅਤੇ ਮਰਨ ਦਾ ਡਰ ਕੱਟਿਆ ਜਾਵੇਗਾ, ਇਸ ਤਰ੍ਹਾਂ ਜੇ ਸੰਤਾਂ ਦੀ ਸੰਗਤ ਕਰੇਂਗਾ ਤਾਂ ਤੇਰਾ ਮਨ ਸ਼ੁਧ ਹੋ ਜਾਵੇਗਾ ਜਿਸ ਤੇ ਉਹ ਤੇਰੀ ਆਪ ਹੀ ਰਖਯਾ ਕਰੇਗਾ, ਅਰ ਜਨਮ ਅਤੇ ਮਰਨੇ ਦਾ ਸਾਧਨ ਜੋ ਅਵਿਦਯਾ ਹੈ ਉਹ ਭੀ ਕੱਟੀ ਜਾਵੇਗੀ ਅਰ ਗੁਰਾਂ ਦਾ ਦਰਸ਼ਨ ਕਰਕੇ ਸਾਰੇ ਦੁਖਾਂ ਤੋਂ ਛੁਟ ਜਾਵੇਗਾ॥

ਉਹ ਈਸ਼੍ਵਰ ਹਰੇਕ ਜਗ੍ਹਾ ਵਿੱਚ ਬਿਆਪਕ ਹੈ ਜਿਸ ਦਾ ਨਾਮ ਲੋਕੀਂ ਪਾਰਬ੍ਰਹਮ ਕਰਕੇ ਕਥਨ ਕਰਦੇ ਹਨ ਅਤੇ ਉਹ ਸਾਰੀ ਸ੍ਰਿਸ਼ਟੀ ਦਾ ਦਾਤਾ ਹੈ ਉਸ ਤੋਂ ਬਿਨਾਂ ਹੋਰ ਕੋਈ ਐਸਾ ਨਹੀਂ ਦਿਸ ਆਉਂਦਾ ਜੋ ਸਾਰੀ ਸ੍ਰਿਸ਼ਟੀ ਨੂੰ ਮਨ ਇੱਛਤ ਪਦਾਰਥ ਦੇ ਸਕੇ, ਇਸ ਵਾਸਤੇ ਹੇ ਜੀਵ ਐਸੇ ਅਕਾਲ ਪੁਰਖ ਦੀ ਸ਼ਰਨ ਗ੍ਰਹਿਣ ਕਰਨੇ ਤੇ ਹੀ ਛੁਟਕਾਰਾ ਅਰਥਾਤ ਮੁਕਤੀ ਹੁੰਦੀ ਹੈ ਅਰ ਜੋ ਚਾਹੀਏ ਪ੍ਰਾਪਤ ਹੁੰਦਾ ਹੈ।

ਜਿਨ੍ਹਾਂ ਦੇ ਮਨ ਵਿੱਚ ਉਹ ਪਾਰਬ੍ਰਹਮ ਵਸਦਾ ਹੈ ਉਹ ਪੁਰਖ ਪੂਰੇ ਪੁਰਖ ਕਹਾਉਣ ਦੇ ਯੋਗ ਹੋ ਸਕਦੇ ਹਨ ਅਤੇ ਉਹ ਸ੍ਰਧਾਨ ਸਮਝਣ ਦੇ ਲਾਇਕ ਹਨ ਅਤੇ ਉਨ੍ਹਾਂ ਦੀ ਨਿਰਮਲ ਸ਼ੋਭਾ ਸਾਰੇ ਜਹਾਨ ਵਿੱਚ ਪ੍ਰਗਟ ਹੋ ਜਾਂਦੀ ਹੈ, ਸ੍ਰੀ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਜੀਵ ਜਿਨ੍ਹਾਂ ਨੇ ਇਕ ਪ੍ਰਭੂ ਅਰਥਾਤ ਮਾਲਕ ਨੂੰ ਅਰਾਧਿਆ ਹੈ ਮੈਂ ਉਨ੍ਹਾਂ ਦੇ ਉਤੋਂ ਕੁਰਬਾਨ ਜਾਂਦਾ ਹਾਂ।

*ਕਿਆ ਇਸ ਪਵਿੱਤ੍ਰ ਸ਼ਬਦ ਦੇ ਵਿਚਾਰਨਹਾਰੇ ਭਾਈ ਭੀ ਕਦੇ ਅ: ਪੁਰਖ ਦੇ ਅਰਾਧਨ ਤੇ ਬਿਨਾ ਹੋਰ ਦੁਨਯਾਵੀ ਉਪਾਵਾਂ ਤੇ ਸੱਚੇ ਸੁਖ ਅਰਥਾਤ ਮੁਕਤੀ ਦੀ ਇੱਛਾ ਰੱਖਣਗੇ?*

ਇਸ ਸੰਸਾਰ ਦੇ ਪ੍ਰਾਣੀ ਅਪਨੇ ਆਤਮਾ ਦੇ ਸੁਖ ਦੀ ਪ੍ਰਾਪਤੀ ਲਈ ਕਈ ਪ੍ਰਕਾਰ ਦੇ ਸੰਸਾਰਕ ਜੀਵਾਂ ਨਾਲ

ਜੀ ਐਸੇ ਪੁਰਖ ਨੂੰ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ॥ ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ॥ ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ॥ ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ ॥੧॥ ਮੇਰੇ ਮਨ ਗੁਰ ਸਬਦੀ ਸੁਖੁ ਹੋਇ॥ ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ॥੧॥ਰਹਾਉ॥ ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ॥ ਅੰਤਰਜਾਮੀ ਸਦਾ ਸੰਗਿ ਕਰਣੈਹਾਰ ਪਛਾਨੁ॥ ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ॥ ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ॥੨॥ ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ॥ ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ॥ ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ॥ ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ॥੩॥ ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ॥ ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ॥ ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ॥ ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ॥੪॥੧੧॥੮੧॥** *(ਅੰਗ ੪੬)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਭਾਈ ਸਜਨ ਜਨੋ ਤੁਹਾਡੇ ਆਤਮਾਂ ਦਾ ਆਧੀ ਬਿਆਧੀ ਅਤੇ ਉਪਾਧੀ ਆਦਿਕ ਜੋ ਤ੍ਰਿਤਾਪ ਦਾ ਦੁਖ ਹੈ ਸੋ ਕਿਸੇ ਉਪਾਇ ਨਾਲ ਭੀ ਦੂਰ ਨਹੀਂ ਹੋਵੇਗਾ ਕਿੰਤੂ ਇਸ ਦੇ ਦੂਰ ਕਰਨੇ ਲਈ ਕੇਵਲ ਸਤਿ ਪੁਰਖਾਂ ਦਾ ਸਤਿਸੰਗ ਹੀ ਮੁਖ ਔਖਦੀ ਹੈ ਜਿਸ ਤੇ ਤੁਸੀਂ ਫਿਰ ਇਹ ਪ੍ਰਗਟ ਕਰਨੇ ਲਈ ਸਮਰੱਥ ਹੋਵੇਗੇ, ਕਿ ਸਾਡੀ ਸਤਿ ਵਸਤੂ ਦੇ ਜਨਾਉਨ ਵਾਲੇ ਮਹਾਨ ਪੁਰਖਾਂ ਦਾ ਸਤ ਸੰਗ ਕਰਨ ਤੇ ਸਾਰਾ ਦੁਖ ਦੂਰ ਹੋ ਗਿਆ ਹੈ, ਜਿਸ ਤੇ ਸਾਡੇ ਆਤਮਾਂ ਵਿੱਚ ਉਸ ਗਯਾਨ ਸਰੂਪ ਪਰਮਾਤਮਾ ਦੀ ਪ੍ਰਕਾਸ਼ ਰੂਪੀ ਜੋਤੀ ਨੇ ਅਗਯਾਨ ਅੰਧੇਰਾ ਦੂਰ ਕਰਕੇ ਪ੍ਰਕਾਸ਼ ਕਰ ਦਿੱਤਾ ਹੈ, ਅਰ ਜਗਾ ਜਗਾ ਭਟਕਨਾ ਛੱਡਕੇ ਇਕ ਅ: ਪੁਰਖ ਨਾਲ ਹੀ ਪ੍ਰੇਮ ਹੋ ਗਿਆ ਹੈ।

ਇਸ ਦਾ ਫਲ ਇਹ ਹੋਇਆ ਹੈ ਜੋ ਮਹਾਤਮਾਂ ਪੁਰਖਾਂ ਦੇ ਮਿਲਨ ਤੇ ਲੋਕ ਪਰਲੋਕ ਵਿੱਚ ਮੁਖ ਉਜਲ ਹੋ ਗਿਆ ਹੈ ਜਿਸ ਤੇ ਮੇਰੇ ਪੂਰਬਲੇ ਜਨਮ ਦੇ ਭਾਗ ਉਦੇ ਹੋ ਗਏ ਹਨ ਜਿਨ੍ਹਾਂ ਦੇ ਪ੍ਰਤਾਪ ਇਹ ਫਲ ਪਾਇਆ ਹੈ ਕਿ ਸਚੇ ਪ੍ਰਮਾਤਮਾ ਨਾਲ ਮਿਲ ਕੇ ਉਸੇ ਦੇ ਗੁਣਾਂ ਦਾ ਗਾਇਨ ਹੋ ਰਿਹਾ ਹੈ, ਤਾਂ ਤੇ ਹੇ ਮੇਰੇ ਮਨ ਤੂੰ ਇਹ ਬਾਤ ਅਪਨੇ ਮਨ ਵਿੱਚ ਨਿਸਚੇ ਕਰ ਲੈ ਕਿ ਤੈਨੂੰ ਸਤਿ ਉਪਦੇਸ਼ਤਾ ਦੇ ਉਪਦੇਸ਼ਾਂ ਤੇ ਹੀ ਸੁਖ ਪ੍ਰਾਪਤੀ ਹੋਵੇਗੀ ਕਿਉਂਕਿ ਧਰਮਾਤਮਾਂ ਪੁਰਖਾਂ ਦੀ ਸੇਵਾ ਬ੍ਰਿਥਾ ਨਹੀਂ ਜਾਂਦੀ ਕਿੰਤੂ ਉਸ ਤੇ ਜ਼ਰੂਰ ਹੀ ਮਨ ਦੀਆਂ ਕਾਮਨਾਂ ਪੂਰਨ ਹੋ ਕੇ ਸਾਰੀ ਨਿਧਾਂ ਦੀ ਨਿਧੀ ਜੋ ਅ: ਪੁਰਖ ਦਾ ਸਤਿਨਾਮ ਹੈ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ, ਇਸ ਵਾਸਤੇ ਤੁਸੀਂ ਅੰਤਰਯਾਮੀ ਪ੍ਰਮਾਤਮਾ ਜੋ ਸਦਾ ਹੀ ਸੰਗ ਕਰਨੇ ਵਾਲਾ ਹੈ ਅਤੇ ਸ੍ਰਿਸ਼ਟੀ ਕਰਤਾ ਹੈ ਉਸ ਦਾ ਗਯਾਨ ਪ੍ਰਾਪਤ ਕਰੋ ਗੁਰਾਂ ਦੀ ਕ੍ਰਿਪਾ ਤੇ ਤੁਹਾਡਾ ਮੁਖ ਉਜਲਾ ਹੋ ਕੇ ਉਸ ਦੇ ਨਾਮਿ ਦਾ ਯਥਾ ਸ਼ਕਤਿ ਦਾਨ ਅਤੇ ਸੌਦਾ ਆਦਿਕ ਅਛੇ ਗੁਣਾਂ ਨਾਲ ਪੂਰਤ ਹੋ ਕੇ ਮੁਕਤੀ ਪ੍ਰਾਪਤ ਕਰ ਸਕੋ।

ਜਦ ਤੁਹਾਡੇ ਆਤਮਾਂ ਵਿੱਚ ਦੈਵੀ ਸੰਪਦਾ ਦੇ ਗੁਣ ਹੋਣਗੇ ਤਦ ਅਸੁਰ ਸੰਪਦੀ ਦੇ ਗੁਣ ਜੋ ਕਾਮ ਕ੍ਰੋਧ ਆਦਿਕ ਹਨ ਮਨ ਦੇ ਅਭਿਮਾਨ ਨਾਲ ਹੀ ਦੂਰ ਹੋ ਜਾਣਗੇ ਜਿਸ ਤੇ ਅ: ਪੁਰਖ ਦੀ ਪ੍ਰਾਪਤੀ ਦਾ ਲਾਹਾ ਪਾ ਕੇ ਸਾਰੇ ਕਾਰਜ ਪੂਰੇ ਹੋ ਜਾਨਗੇ, ਪ੍ਰੰਤੂ ਐਸੀ ਪ੍ਰਾਪਤੀ ਅ: ਪੁਰਖ ਦੀ ਕਿਰਪਾ ਨਾਲ ਹੀ ਹੁੰਦੀ ਹੈ ਜਿਸ ਤੇ ਉਹ ਦਯਾ ਕਰਕੇ ਨਾਮ ਇਸ ਜੀਵ ਨੂੰ ਪ੍ਰਦਾਨ ਕਰਦਾ ਹੈ, ਕਿੰਤੂ ਜਦ ਉਹ ਅ: ਪੁਰਖ ਮਿਹਰਵਾਨ ਹੁੰਦਾ ਹੈ ਤਦ ਇਸ ਜੀਵ ਦਾ ਜਨਮ ਮਰਨ ਰੂਪੀ ਗਮਨ ਦੂਰ ਹੋ ਜਾਂਦਾ ਹੈ, ਅਤੇ ਗੁਰੂ ਦੇ ਸ਼ਬਦ ਨੂੰ ਵਿਚਾਰ ਕਰਕੇ ਸਚੇ ਮਹਲ ਵਿੱਚ ਨਿਵਾਸ ਕਰਦਾ ਹੈ, ਪ੍ਰੰਤੂ ਉਹ ਪ੍ਰਮੇਸ਼ਵਰ ਆਪਣੇ ਭਗਤਾਂ ਦੀ ਲਜਾ ਆਪਨੀ ਕ੍ਰਿਪਾ ਕਰਕੇ ਆਪ ਹੀ ਰਖਦਾ ਹੈ, ਜਿਸ ਦੇ ਪ੍ਰਤਾਪ ਏਥੇ ਮੁਖ ਉਜਲਾ ਹੋ ਕੇ ਉਸ ਸਤ ਸਰੂਪ ਦੇ ਸਾਰੇ ਗੁਣਾਂ ਨੂੰ ਗਾਇਨ ਕਰਦਾ ਹੈ, ਹਰ ਪਹਿਰ ਉਸ ਸ੍ਰਿਸ਼ਟ ਪ੍ਰਮਾਤਮਾ ਵਿੱਚ ਰਤੇ ਹੋਏ ਭਗਤ ਜਨ ਓਸੇ ਦਾ ਸਿਮਰਨ ਕਰਦੇ ਹਨ, ਤਾਂ ਤੇ ਉਹ ਪਾਰ ਬ੍ਰਹਮ ਸੁਖਾਂ ਦਾ ਸਮੁੰਦਰ ਹੈ ਜਿਸ ਬਾਰੇ ਗੁਰੂ ਸਾਹਿਬ ਜੀ ਫਰਮਾਉਂਦੇ ਹਨ ਕਿ ਅਸੀਂ ਬਲਿਹਾਰੇ ਜਾਂਦੇ ਹਾਂ।

*ਕਿਆ ਇਸ ਸ਼ਬਦ ਦੇ ਵਿਚਾਰਨ ਹਾਰੇ ਭਾਈ ਭੀ ਕਿਸੇ ਅਨ ਸਾਧਨ ਤੇ ਅਪਨਾ ਸੁਖ ਸਮਝਨਗੇ?*

ਇਸ ਸੰਸਾਰ ਦੇ ਪ੍ਰਾਣੀ ਅਪਨੀ ਮਨ ਮਤਾਂ ਦੇ ਕਾਰਨ ਕਈ ਪ੍ਰਕਾਰ ਦੇ ਝਮੇਲਿਆਂ ਵਿੱਚ ਪੈ ਕੇ ਅਪਨਾ

ਜਨਮ ਬਰਬਾਦ ਕਰਦੇ ਹਨ ਜਿਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਐਸੇ ਪੁਰਖਾਂ ਤਾਂਈ ਅਪਨੇ ਉਪਦੇਸ਼ਾਂ ਦੁਆਰੇ ਇਕ ਪ੍ਰਮਾਤਮਾ ਦੇ ਅਰਾਧਨ ਦਾ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ॥ ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ॥ ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ॥੧॥ ਮੇਰੇ ਮਨ ਪ੍ਰਭ ਸਰਣਾਈ ਪਾਇ॥ ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ॥੧॥ ਰਹਾਉ॥ ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ॥ ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ॥ ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ॥੨॥ ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ॥ ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ॥ ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ॥੩॥ ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ॥ ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ॥ ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ॥੪॥੧੨॥੮੨॥** *(ਅੰਗ ੪੬)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਜਦ ਪੂਰੇ ਸਤਿਪੁਰਖ ਦਾ ਮਿਲਾਪ ਹੁੰਦਾ ਹੈ ਤਦ ਇਹ ਜੀਵ ਉਸ ਦੀ ਕ੍ਰਿਪਾ ਤੇ ਸ਼ਬਦ ਦੁਆਰੇ ਸੰਪੂਰਨ ਨਿਧੀਆਂ ਦੇ ਪਤਿ ਪਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ ਇਸ ਵਾਸਤੇ ਇਸ ਜੀਵ ਨੂੰ ਅ: ਪੁਰਖ ਅਗੇ ਇਹ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ ਆਪ ਮੇਰੇ ਪਰ ਅਪਨੀ ਕਿਰਪਾ ਕਰੋ ਜਿਸ ਕਰਕੇ ਮੈਨੂੰ ਆਪ ਦੇ ਪਰਮ ਪਵਿਤ੍ਰ ਨਾਮ ਦਾ ਅਰਾਧਨ ਪ੍ਰਾਪਤ ਹੋਵੇ ਜੋ ਇਸ ਜੀਵਨ ਦਾ ਅੰਮ੍ਰਿਤ ਹੈ, ਜਿਸ ਦੇ ਪ੍ਰਤਾਪ ਕਰਕੇ ਜਨਮ ਅਤੇ ਮਰਨ ਦਾ ਦੁਖ ਦੂਰ ਹੋ ਕੇ ਸੁਭਾਵਕ ਹੀ ਉਸ ਪ੍ਰਮਾਤਮਾ ਵੱਲ ਧਯਾਨ ਲਗ ਜਾਏ, ਇਸ ਵਾਸਤੇ ਹੇ ਮੇਰੇ ਮਨ ਤੂੰ ਪ੍ਰਮੇਸ਼ੁਰ ਦੀ ਸ਼ਰਨ ਅਖਤਿਆਰ ਕਰ ਜਿਸ ਤੋਂ ਬਿਨਾਂ ਦੂਜਾ ਹੋਰ ਕੋਈ ਭੀ ਨਹੀਂ ਹੈ ਇਸ ਵਾਸਤੇ ਤੂੰ ਇਕ ਦਾ ਹੀ ਅਰਾਧਨ ਕਰ ਅਤੇ ਉਹ ਐਸਾ ਗਹਰ ਗੰਭੀਰ ਹੈ ਜਿਸ ਦੀ ਕੋਈ ਭੀ ਕੀਮਤ ਨਹੀਂ ਕਹ ਸਕਦਾ ਅਰ ਉਹ ਗੁਣਾਂ ਦਾ ਸਮੁੰਦ੍ਰ ਹੈ ਕਿੰਤੂ ਮਹਾਨ ਅਥਾਹ ਹੈ ਜਿਸ ਦਾ ਕੋਈ ਪੁਰਖ ਭੀ ਅੰਤ ਨਹੀਂ ਪਾ ਸਕਦਾ, ਤਾਂ ਤੇ ਤੂੰ ਹੇ ਜੀਵ ਵਡੇ ਭਾਗਾਂ ਵਾਲੀ ਸੰਗਤ ਵਿੱਚ ਮਿਲਕੇ ਸਚੇ ਸ਼ਬਦ ਨਾਲ ਪ੍ਰੇਮ ਕਰ ਅਤੇ ਉਸ ਪਰ ਵਿਸਾਹੁ ਕਰ, ਜਿਸ ਤੇ ਤੂੰ ਉਸੇ ਸੁਖਾਂ ਦੇ ਸਮੁੰਦ੍ਰ ਦੀ ਜੋ ਸਾਰੇ ਪਾਤਸ਼ਾਹਾਂ ਦਾ ਪਾਤਸ਼ਾਹ ਹੈ ਸੇਵਾ ਅਰਥਾਤ ਭਗਤੀ ਕਰ, ਤਾਂਤੇ ਤੂੰ ਅਪਨੇ ਮਨ ਵਿੱਚ ਇਹ ਵਿਚਾਰਕਿ ਮੈਨੂੰ ਉਸੇ ਦੇ ਚਰਨ ਕਵਲਾਂ ਦਾ ਆਸਰਾ ਹੈ ਜਿਸ ਦੇ ਬਰਾਬਰ ਦੂਜਾ ਹੋਰ ਕੋਈ ਭੀ ਨਹੀਂ ਹੈ ਜੋ ਇਸ ਜੀਵ ਦਾ ਆਸਰਾ ਹੋਵੇ, ਇਸੀ ਤੇ ਹੇ ਪਾਰਬ੍ਰਹਮ ਪਰਮਾਤਮਾ ਮੈਨੂੰ ਆਪ ਦੀ ਹੀ ਥਿਰ ਅਰਥਾਤ ਓਟ ਹੈ ਅਤੇ ਤੇਰਾ ਹੀ ਤਾਣ ਕਰਕੇ ਮੈਂ ਇਸ ਸੰਸਾਰ ਪਰ ਰਹ ਸਕਦਾ ਹਾਂ, ਹੇ ਪ੍ਰਭੂ ਆਪ ਨਿਮਾਣਿਆਂ ਦੇ ਮਾਣ ਹੋ ਜਿਸ ਤੇ ਮੇਰੀ ਸਮਾਈ ਆਪਦੇ ਹੀ ਸੰਗ ਕਰਕੇ ਹੈ, ਤਾਂਤੇ ਹੇ ਗੋਬਿੰਦ ਅਤੇ ਹੇ ਹਰੀ ਮੈਂ ਅਠੇ ਪਹਿਰ ਆਪ ਦਾ ਹੀ ਸਿਮਰਨ ਕਰਾਂ ਜਿਸ ਤੇ ਮੇਰੇ ਮਨ ਦੀ ਮੈਲ ਦੂਰ ਹੋ ਜਾਏ, ਕਿਉਂਕਿ ਆਪ ਨੇ ਮੇਰੇ ਆਤਮਾਂ, ਪ੍ਰਾਣ, ਤਨ ਅਤੇ ਧਨ ਆਦਿਕ ਦੀ ਭੀ ਰੱਖਯਾ ਕੀਤੀ ਹੈ, ਜਿਸ ਤੇ ਮੇਰੀ ਇਸ ਜਿੰਦਗੀ ਦੇ ਭੀ ਆਪ ਹੀ ਰਾਖੇ ਹੋ, ਜਿਸ ਤੇ ਆਪ ਇਸ ਜੀਵ ਦੇ ਸਾਰੇ ਦੋਖਾਂ ਦੇ ਨਾਸ਼ ਕਰਨੇ ਹਾਰੇ ਹੋ ਕਿਉਂਕਿ ਆਪ ਇਨ੍ਹਾਂ ਪਾਪੀ ਜੀਵਾਂ ਨੂੰ ਦਿਆਲਤਾ ਕਰਕੇ ਬਖਸ਼ਨ ਹਾਰੇ ਹੋ।

*ਕਿਆ ਇਸ ਸ਼ਬਦ ਦੇ ਵਿਚਾਰਨ ਹਾਰੇ ਭਾਈ ਭੀ ਕਦੇ ਅ: ਪੁਰਖ ਤੋਂ ਬੇਮੁਖ ਹੋ ਕੇ ਕਿਸੇ ਦੂਸਰੇ ਦੀ ਸ਼ਰਨ ਜਾਣਗੇ?*

ਇਸ ਸੰਸਾਰ ਦੇ ਲੋਗ ਅਪਨੇ ਦੁਖ ਸੁਖ ਵਿੱਚ ਸਹਾਈ ਹੋਨ ਲਈ ਅਰ ਦੁੱਖ ਵੰਡਾਉਨ ਲਈ ਮਿਤ੍ਰ ਪੈਦਾ ਕਰਦੇ ਹਨ ਪ੍ਰੰਤੂ ਸ੍ਰੀ ਗੁਰੂ ਜੀ ਮਹਾਰਾਜ ਇਨ੍ਹਾਂ ਸੰਸਾਰ ਜੀਵਾਂ ਨੂੰ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ॥ ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ॥ ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ॥ ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ॥੧॥ ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥ ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ॥੧॥ ਰਹਾਉ॥ ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ॥ ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ॥ ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ॥ ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ॥ ੨॥ ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ॥ ਇਕ ਮਨਿ ਏਕੁ ਧਿਆਈਐ**

**ਮਨ ਕੀ ਲਾਹਿ ਭਰਾਂਤਿ॥ ਗੁਣ ਨਿਧਾਨੁ ਨਵਤਨੁ ਸਦਾ ਪੂਰ ਨਜਾ ਕੀ ਦਾਤਿ॥ ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ॥੩॥ ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ॥ ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥ ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥ ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥੪॥੧੩॥੮੩॥** *(ਅੰਗ ੪੬)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਭਾਈ ਪੁਰਸ਼ੋ ਜੇ ਤੁਸੀਂ ਸਚੇ ਮਿਤ੍ਰ ਦੇ ਨਾਲ ਸੱਚੀ ਪ੍ਰੀਤੀ ਲਗਾਉਨੀ ਹੈ ਤਾਂ ਉਸ ਅ: ਪੁਰਖ ਦੇ ਨਾਲ ਲਗਾਓ, ਕਿਉਂਕਿ ਜਿਨ੍ਹਾਂ ਦੀ ਪ੍ਰੀਤੀ ਉਸ ਨਾਲ ਲਗੀ ਹੋਈ ਹੈ ਸੋ ਸਦਾ ਦੇ ਲਈ ਬੇਪ੍ਰਵਾਹ ਰਹਨਗੇ ਜਿਸ ਤੇ ਸੰਸਾਰਕ ਮਿਤ੍ਰ ਸਾਡੇ ਦੇਖਦੇ-ਦੇ ਖਦੇ ਮਰ ਜਾਂਦੇ ਹਨ ਅਰ ਕਦੇ ਸਾਨੂੰ ਮਿਲਨ ਆ ਜਾਂਦੇ ਹਨ ਇਸੇ ਤਰ੍ਹਾਂ ਕਦੇ ਸਾਨੂੰ ਛੱਡਕੇ ਚਲੇ ਜਾਂਦੇ ਹਨ ਪ੍ਰੰਤੂ ਉਹ ਅ: ਪੁਰਖ ਜੋ ਸਾਡਾ ਸਚਾ ਮਿਤ੍ਰ ਹੈ ਨ ਮਰਦਾ ਹੈ ਅਤੇ ਨ ਕਿਤੇ ਆਉਂਦਾ ਜਾਂਦਾ ਹੀ ਹੈ ਅਰਥਾਤ ਸਦਾ ਦੇ ਲਈ ਅਟੱਲ ਹੈ।

ਫਿਰ ਇਨ੍ਹਾਂ ਸੰਸਾਰਕ ਮਿਤ੍ਰਾਂ ਨੂੰ ਲੋਗ ਵਿੱਚ ਪੈ ਕੇ ਵਿਛੋੜ ਦੇਂਦੇ ਹਨ ਜਿਸ ਤੇ ਉਨ੍ਹਾਂ ਦੀ ਮਿਤ੍ਰਤਾ ਇਕ ਸਤ੍ਰਤਾ ਦੇ ਰੰਗ ਵਿੱਚ ਫਿਰ ਜਾਂਦੀ ਹੈ ਕਿੰਤੂ ਇਹ ਅ: ਪੁਰਖ ਐਸਾ ਸਚਾ ਮਿਤ੍ਰ ਹੈ ਜੋ ਵਿਛੋੜਿਆਂ ਕਦੇ ਭੀ ਨਹੀਂ ਵਿਛੜਦਾ ਕਿਉਂਕਿ ਓਹ ਮਿੱਤ੍ਰ ਅਲਪਗ ਅਤੇ ਇਕ ਦੇਸਵਾਸੀ ਤੁਛ ਹੁੰਦੇ ਹਨ ਅਰ ਇਹ ਅ: ਪੁਰਖ ਜੋ ਪੂਰਾ-ਪੂਰਾ ਮਿਤ੍ਰ ਹੈ ਜੋ ਸਰਬ ਜਗ੍ਹਾ ਪਰੀ ਪੂਰਨ ਹੈ।

ਇਹ ਸੰਸਾਰਕ ਮਿਤ੍ਰ ਦੀਨ ਅਤੇ ਦੁਨੀਆਂ ਜਾਣਕੇ ਮਿੱਤ੍ਰਤਾ ਛਡ ਜਾਂਦੇ ਹਨ ਕਿੰਤੂ ਉਹ ਪਰਮ ਸੱਜਨ ਕ੍ਰਿਪਾਲੂ ਪ੍ਰਮਾਤਮਾ ਦੀਨਾਂ ਦੇ ਦਰਦ ਅਤੇ ਦੁਖਾਂ ਨੂੰ ਦੂਰ ਕਰਨ ਹਾਰਾ ਹੈ ਅਤੇ ਸਰਬ ਸਮਯ ਅਪਨੇ ਸੇਵਕ ਦੇ ਨਾਲ ਰਹਿੰਦਾ ਹੈ ਅਤੇ ਉਸ ਪਰ ਸਦਾ ਹੀ ਹਿੱਤ ਰੱਖਦਾ ਹੈ, ਫਿਰ ਸੰਸਾਰ ਦੇ ਮਿਤ੍ਰ ਅਪਨੇ ਰੂਪ ਅਤੇ ਕਰੂਪ ਹੋ ਜਾਂਦੇ ਹਨ ਪ੍ਰੰਤੂ ਉਹ ਸਦਾ ਹੀ ਅਧਭੁਤ ਰੂਪ ਵਾਲਾ ਸੁੰਦਰ ਅਤੇ ਸਮਾਇਆ ਰਹਿੰਦਾ ਹੈ ਪ੍ਰੰਤੂ ਐ ਪ੍ਰੇਮੀ ਜਨੋ ਐਸਾ ਪਯਾਰਾ ਸਤਿ ਉਪਦੇਸ਼ਟਾ ਦੇ ਪ੍ਰਤਾਪ ਨਾਲ ਪਾਇਆ ਜਾਂਦਾ ਹੈ।

ਇਸ ਵਾਸਤੇ ਹੇ ਭਾਈਓ ਤੁਸੀਂ ਉਸ ਪ੍ਰਮਾਤਮਾ ਨੂੰ ਮਿੱਤ੍ਰ ਕਰੋ ਅਰ ਓਸੇ ਨਾਲ ਸੱਚੀ ਪ੍ਰੀਤੀ ਕਰੋ। ਜਿਸ ਤੋਂ ਬਿਨਾਂ ਹੋਰ ਮਾਇਆ ਅਤੇ ਸੰਸਾਰਕ ਪਦਾਰਥਾਂ ਦੀ ਜੋ ਪ੍ਰੀਤ ਹੈ ਸੋ ਧਿਕਾਰ ਦੇ ਯੋਗ ਹੈ ਜਿਸ ਤੇ ਉਸ ਨਾਲ ਪ੍ਰੀਤੀ ਕਰਨ ਤੇ ਕੋਈ ਪੁਰਖ ਭੀ ਸੁਖੀਆ ਨਹੀਂ ਦਿੱਸਦਾ, ਫਿਰ ਇਸ ਦੁਨੀਆਂ ਦੇ ਮਿਤ੍ਰ ਨਾਦਾਨ ਕ੍ਰਿਪਣ ਦੁਰਾਚਾਰੀ ਆਤਮਾਂ ਵਾਲੇ ਭੀ ਹੋ ਸਕਦੇ ਹਨ ਪ੍ਰੰਤੂ ਉਹ ਪ੍ਰਮਾਤਮਾ ਦਾਨ ਅਤੇ ਸਭ ਸੁਖਾਂ ਦਾ ਸੰਜਮਵੰਤ ਅਤੇ ਪਰਮ ਸੁੱਧ ਹੈ ਜਿਸ ਦਾ ਰੂਪ ਮਹਾਂ ਅਪਾਰ ਹੈ ਜਿਸ ਦੇ ਬਰਾਬਰ ਦੂਸਰਾ ਨਹੀਂ ਹੈ, ਜਿਸ ਤੇ ਓਹੋ ਸੁਖਾ ਅਤੇ ਓਹੋ ਸਹਾਈ ਸਮਝਨਾ ਚਾਹੀਦਾ ਹੈ ਓਹੋ ਵੱਡਾ ਉੱਚਾ ਅਤੇ ਬੇਅੰਤ ਹੈ ਫਿਰ ਨ ਉਹ ਬਾਲਕ ਹੈ ਨ ਬ੍ਰਿਧ ਹੈ ਜਿਸ ਦਾ ਦਰ ਸਭ ਤੋਂ ਵਧਕੇ ਉਚਾ ਹੈ ਅਰ ਇਸੇ ਪ੍ਰਕਾਰ ਉਸ ਦਾ ਦਰਬਾਰ ਸਦਾ ਦੇ ਲਈ ਅਟੱਲ ਹੈ ਜਿਸ ਵਿੱਚ ਜੋ ਮੰਗਯਾ ਜਾਂਦਾ ਹੈ ਸੋਈ ਪਾਇਆ ਜਾਂਦਾ ਹੈ ਜਿਸ ਤੇ ਉਹ ਨਿਰ ਅਧਿਕਾਰੀ ਦਾ ਅਧਾਰ ਹੈ, ਜਿਸ ਦੇ ਦੇਖਨੇ ਤੇ ਸਾਰੇ ਪਾਪ ਦੂਰ ਹੋ ਸਕਦੇ ਹਨ, ਸਾਰੇ ਕਲੇਸ਼ ਜੋ ਪਾਪ ਸਮਾਨ ਹਨ, ਸੋ ਨਾਸ਼ ਹੋ ਜਾਂਦੇ ਹਨ ਅਰ ਮਨ ਅਤੇ ਮਨ ਸੀਤਲਤਾ ਨੂੰ ਪ੍ਰਾਪਤ ਹੋ ਜਾਂਦਾ ਹੈ, ਤਾਂ ਤੇ ਹੇ ਸੱਜਨ ਜਨੋ ਤੁਸੀਂ ਮਨ ਦੇ ਭਰਮ ਨੂੰ ਦੂਰ ਕਰਕੇ ਇਕ ਮਨ ਹੋ ਕੇ ਇਕ ਦਾ ਧਿਆਨ ਕਰੋ ਅਰਥਾਤ ਉਸ ਦਾ ਅਰਾਧਨ ਕਰੋ ਕਿਉਂਕਿ ਉਹ ਗੁਣਾਂ ਦੀ ਖਾਣ ਅਰ ਸਦਾ ਹੀ ਨਵੀਨ ਸਰੂਪ ਹੈ ਅਤੇ ਜਿਸ ਦੀ ਦਾਤ ਸਦਾ ਹੀ ਪੂਰਨ ਹੈ ਘਾਟੇ ਵਾਲੀ ਨਹੀਂ ਹੈ, ਤਾਂ ਤੇ ਹੇ ਭਾਈ ਉਸ ਅ: ਪੁਰਖ ਨੂੰ ਸਦਾ ਹੀ ਅਰਾਧਨ ਕਰੋ ਦਿਨ ਰਾਤ ਉਸ ਨੂੰ ਅਪਨੇ ਆਤਮਾਂ ਤੋਂ ਨਾ ਵਿਸਾਰੋ, ਪ੍ਰੰਤੂ ਇਸ ਬਾਤ ਨੂੰ ਭੀ ਯਾਦ ਰਖੋ ਜੋ ਐਸਾ ਮਿਤ੍ਰ ਹਰ ਕਿਸੇ ਨੂੰ ਹੱਥ ਨਹੀਂ ਆਉਂਦਾ ਕਿੰਤੂ ਜਿਨ੍ਹਾਂ ਪੁਰਖਾਂ ਦੇ ਮਸਤਕ ਵਿੱਚ ਪੂਰਬ ਜਨਮ ਦਾ ਲੇਖ ਹੈ ਅਰਥਾਤ ਸੰਸਕਾਰ ਹੈ ਉਨ੍ਹਾਂ ਨੂੰ ਹੀ ਐਸਾ ਸਖਾ ਪ੍ਰਾਪਤ ਹੁੰਦਾ ਹੈ ਜਿਸ ਤੇ ਐਸੇ ਮਿਤ੍ਰ ਪਰ ਤਨ, ਮਨ, ਧਨ ਅਤੇ ਅਪਨੀ ਜਾਨ ਤਕ ਭੀ ਅਰਪ ਦੇ ਯੋਗ ਹੈ, ਪ੍ਰੰਤੂ ਗੁਰੂ ਜੀ ਮਹਾਰਾਜ ਕਥਨ ਕਰਦੇ ਹਨ ਕਿ ਉਹ ਪ੍ਰਮਾਤਮਾ ਐਸਾ ਹੈ ਜੋ ਸਭ ਨੂੰ ਦੇਖਦਾ ਸਭਦੀ ਸੁਨਦਾ ਹੈ ਅਰ ਸਭ ਦੇ ਘਟ ਘਟ ਵਿੱਚ ਸਭ ਦੇ ਨੇੜ ਪ੍ਰਮਾਤਮਾ ਰਵਿਆ ਹੋਇਆ ਪਾਇਆ ਜਾਂਦਾ ਹੈ, ਫਿਰ ਗੁਰੂ ਜੀ ਕਥਨ ਕਰਦੇ ਹਨ ਕਿ ਉਹ ਦਿਆਲੂ ਅਤੇ ਕਿਰਪਾਲੂ ਹੈ ਜੋ ਕ੍ਰਿਤਘਨ ਪੁਰਖਾਂ ਦੀ ਭੀ ਪਾਲਨਾ ਕਰਨੇ ਵਾਲਾ ਹੈ ਉਨ੍ਹਾਂ ਦੇ ਸਾਰੇ ਔਗੁਨਾਂ ਨੂੰ ਬਖਸ਼ਨੇ ਵਾਲਾ ਹੈ, ਜਿਸ ਤੇ ਉਸ ਜੈਸਾ ਮਿੱਤ੍ਰ ਹੋਰ ਹੋਨਾ ਕਠਨ ਹੈ।

*ਕਿਆ ਮਹਾਤਮਾਂ ਲੋਗ ਐਸੇ ਸੱਚੇ ਪਿਆਰੇ ਕ੍ਰਿਪਾਲੂ ਮਿੱਤ੍ਰ ਨੂੰ ਛੱਡਕੇ ਕਦੇ ਕਿਸੇ ਹੋਰ ਮਿੱਤ੍ਰ ਦੀ ਮਿੱਤ੍ਰਤਾ ਪਰ ਭੀ ਨਿਰਭਰ ਰਖਣਗੇ।*

**ਚਲਦਾ**

---- 0 ---- ***98159-85559***

# ਦਲਿਤਾਂ ਦੇ ਪਹਿਲੇ ਪ੍ਰੋਫ਼ੈਸਰ, ਵਿਦਵਾਨ, ਚਿੰਤਕ, ਲੇਖਕ, ਪੱਤਰਕਾਰ, ਸਮਾਜ ਸੁਧਾਰਕ ਅਤੇ ਸਿੱਖ ਧਰਮ ਦੇ ਗਾਡੀ-ਗਿਆਨੀ ਦਿੱਤ ਸਿੰਘ

*ਫਤਿਹਜੰਗ ਸਿੰਘ*

ਅੱਜ ਦਾ ਦਲਿਤ ਸਮਾਜ ਸਦੀਆਂ ਦੀ ਉਸ ਜਾਤਪਾਤੀ ਵਿਵਸਥਾ ਦੀ ਉਪਜ ਹੈ ਜਿਸ ਨੇ ਉਸ ਦੇ ਸਾਰੇ ਮਨੁੱਖੀ ਅਧਿਕਾਰ ਖੋਹ ਕੇ ਉਸ ਨੂੰ ਪਸ਼ੂਆਂ ਤੋਂ ਵੀ ਬਦਤਰ ਬਣਾਈ ਰਖਿਆ। ਜਾਇਦਾਦ ਬਣਾਉਣ ਦਾ ਹੱਕ, ਕੁਝ ਵੀ ਤਾਂ ਨਹੀਂ ਸੀ ਰਹਿਣ ਦਿੱਤਾ ਇਸ ਸਮਾਜ ਕੋਲ। ਇਨ੍ਹਾਂ ਸਭਨਾਂ ਵਿਚੋਂ ਵਿਦਿਆ ਪ੍ਰਾਪਤ ਕਰਨ ਦਾ ਹੱਕ ਸਭ ਤੋਂ ਮਹੱਤਵਪੂਰਨ ਸੀ ਜਿਸ ਤੋਂ ਦਲਿਤ ਸਮਾਜ ਨੂੰ ਵਾਂਝਿਆਂ ਰੱਖ ਕੇ ਪਸ਼ੂਆਂ ਤੋਂ ਬਦਤਰ ਜਿੰਦਗੀ ਜਿਊਣ ਲਈ ਮਜ਼ਬੂਰ ਕੀਤਾ ਗਿਆ। ਉਨੀਵੀਂ ਸਦੀ ਦੇ ਅੱਧ ਵਿੱਚ ਦਲਿਤ ਸਮਾਜ ਦੇ ਇਨਕਲਾਬ ਦੇ ਮੋਢੀ ਅਤੇ ਮਹਾਨ ਯੋਧੇ ਮਹਾਤਮਾ ਜੋਤੀ ਰਾਓ ਫੂਲੇ ਨੇ ਦਲਿਤ ਸਮਾਜ ਦੀ ਇਸ ਭਿਆਨਕ ਵਿਵਸਥਾ ਦਾ ਕਾਰਣ ਵਿਦਿਆ ਦੀ ਅਣਹੋਂਦ ਦਸਿਆ। ਉਹ ਆਪਣੀ ਪ੍ਰਸਿੱਧ ਕਿਤਾਬ 'ਗੁਲਾਮਗਿਰੀ' ਵਿੱਚ ਲਿਖਦੇ ਹਨ:

"ਵਿਦਿਆ ਬਿਨਾਂ ਬੁੱਧੀ ਗਈ, ਬੁਧੀ ਬਿਨਾਂ ਨੀਤੀ ਗਈ, ਨੀਤੀ ਬਿਨਾਂ ਗਤੀ ਗਈ, ਗਤੀ ਬਿਨਾਂ ਦੌਲਤ ਗਈ, ਦੌਲਤ ਬਿਨਾਂ ਸ਼ੂਦਰ ਗਏ ਜਿਨ੍ਹਾਂ ਦੀ ਤਬਾਹੀ ਅਤੇ ਦੁਖਾਂ ਦਾ ਕਾਰਨ ਅਨਪੜ੍ਹਤਾ ਸੀ। ਇੰਨੇ ਅਨਰਥ ਵਿਦਿਆ ਦੀ ਅਣਹੋਂਦ ਕਾਰਣ ਹੋਏ।"

ਮਹਾਤਮਾ ਫੂਲੇ ਨੇ ਦਲਿਤਾਂ ਦੀ ਅਧੋਗਤੀ ਦਾ ਕਾਰਣ ਸਮਝਦਿਆਂ ਦਲਿਤ ਸਮਾਜ ਲਈ ਵਿਦਿਆ ਦੇ ਪ੍ਰਸਾਰ ਲਈ ਝੰਡਾ ਚੁਕਿਆ। ਆਪਣੀ ਪਤਨੀ ਸਵਿਤਰੀ ਬਾਈ ਫੂਲੇ ਨੂੰ ਪੜ੍ਹਾਕੇ ਉਸ ਨੂੰ ਦਲਿਤ ਲੜਕੀਆਂ ਨੂੰ ਪੜ੍ਹਾਉਣ ਦੇ ਕੰਮ ਲਈ ਤਿਆਰ ਕਰ ਲਿਆ ਅਤੇ ਲੱਖ ਔਕੜਾਂ ਜੋ ਵਿਰੋਧੀਆਂ ਵਲੋਂ ਪੈਦਾ ਕੀਤੀਆਂ ਗਈਆਂ ਸਨ, ਦੇ ਬਾਵਜੂਦ ਵੀ ਦਲਿਤਾਂ ਲਈ ਵਿਦਿਆ ਦਾ ਰਾਹ ਖੋਲ੍ਹ ਦਿਤਾ। ਸਵਿਤਰੀ ਬਾਈ ਫੂਲੇ ਇਸ ਤਰ੍ਹਾਂ ਭਾਰਤ ਦੀ ਪਹਿਲੀ ਇਸਤਰੀ ਅਧਿਆਪਕ ਬਣੀ ਪਰ ਇਤਿਹਾਸ ਨੇ ਇਨ੍ਹਾਂ ਦਾ ਨਾਂ ਹੀ ਮਿਟਾ ਦਿੱਤਾ।

ਮਹਾਤਮਾ ਫੂਲੇ ਦੇ ਹੀ ਸਮਕਾਲੀ ਗਿਆਨੀ ਦਿੱਤ ਸਿੰਘ ਸਨ ਜਿਨਾਂ ਨੇ ਦਲਿਤਾਂ ਲਈ ਵਰਜਿਤ ਖੇਤਰ ਵਿਦਿਆ ਦੇ ਪਿੜ ਵਿੱਚ ਮੱਲਾਂ ਮਾਰੀਆਂ ਅਤੇ ਦਲਿਤ ਸਮਾਜ ਦੇ ਉਹ ਪਹਿਲੇ ਪ੍ਰੋਫੈਸਰ ਬਣੇ। ਗਿਆਨੀ ਦਿੱਤ ਸਿੰਘ ਨੇ ਪੜ੍ਹਾਉਣ ਦੇ ਨਾਲ ਨਾਲ ਸਮਾਜ ਵਿਚੋਂ ਬੁਰਾਈਆਂ, ਪਾਖੰਡ, ਫਜ਼ੂਲ ਦੇ ਕਰਮਕਾਂਡਾਂ ਵਿਰੁਧ ਇਕ ਜ਼ਬਦਸਤ ਲਹਿਰ ਵਿਢੀ। ਡਾ. ਅੰਬੇਡਕਰ ਅਨੁਸਾਰ ਅਜਿਹੇ ਵਿਅਕਤੀ ਹੀ ਬੁਧੀਜੀਵੀ ਅਖਵਾ ਸਕਦੇ ਹਨ ਜੋ ਸਮਾਜ ਵਿਚੋਂ ਬੁਰਾਈਆਂ ਨੂੰ ਹੂੰਝ ਸੁੱਟਣ ਲਈ ਇਕ ਝਾੜੂ ਬਰਦਾਰ ਵਾਂਗੂੰ ਕੰਮ ਕਰਦੇ ਹਨ।

ਗਿਆਨੀ ਜੀ ਦਾ ਕਰਮ ਖੇਤਰ ਉਸ ਵੇਲੇ ਦਾ ਮਹਾਂ ਪੰਜਾਬ ਰਿਹਾ ਹੈ ਜਿਸ ਵਿੱਚ ਸਿੱਖ ਧਰਮ ਦਾ ਵੀ ਬੋਲਬਾਲਾ ਸੀ ਅਤੇ ਮੁਸਲਮਾਨ ਵੀ ਵੱਡੀ ਗਿਣਤੀ ਵਿੱਚ ਸਨ ਅਤੇ ਹਿੰਦੂ ਧਰਮ ਦੀ ਰਖਿਆ ਲਈ ਆਰੀਆ ਲਹਿਰ ਦਾ ਵੀ ਆਗਾਜ਼ ਹੋ ਚੁੱਕਿਆ ਸੀ। ਗਿਆਨੀ ਜੀ ਨੇ ਸਮਾਜ ਸੁਧਾਰ ਲਈ ਪਹਿਲਾਂ ਆਰੀਆ ਸਮਾਜ ਨੂੰ ਚੁਣਿਆ ਪਰ ਅਖ਼ੀਰ ਸਿੱਖੀ ਦੇ ਮਾਧਿਅਮ ਨੂੰ ਚੁਣਿਆ।

ਗਿਆਨੀ ਜੀ ਨੇ ਵੇਖਿਆ ਕਿ ਗੁਰੂ ਨਾਨਕ ਵੇਲੇ ਵੀ ਸਮਾਜਕ ਸਥਿਤੀ ਬਹੁਤ ਭਿਆਨਕ ਰੂਪ ਧਾਰਨ ਕਰ ਚੁੱਕੀ ਸੀ ਤੇ ਅੱਜ ਵੀ ਉਹੀ ਹਾਲਾਤ ਪੈਦਾ ਹੋ ਗਏ ਹਨ। ਸਮਾਜ ਛੋਟੇ-ਵੱਡੇ, ਉਚ-ਨੀਚ ਤੇ ਜਾਤ-ਪਾਤੀ ਵਿਤਕਰਿਆਂ ਨਾਲ ਭਰਪੂਰ ਸੀ। ਬ੍ਰਾਹਮਣ ਸ਼੍ਰੇਣੀ ਵਲੋਂ ਆਪਣੇ ਤਰ੍ਹਾਂ ਤਰ੍ਹਾਂ ਦੇ ਕਰਮਕਾਂਡੀ ਜਾਲ ਵਿਛਾਕੇ ਲੋਕਾਈ ਨੂੰ ਬੁਰੀ ਤਰ੍ਹਾਂ ਲੁਟਿਆ ਖਸੁਟਿਆ ਜਾ ਰਿਹਾ ਸੀ ਜਿਸ ਵਿੱਚ ਸ਼ੂਦਰਾਂ ਦੀ ਅਤਿ

ਭਿਆਨਕ ਹਾਲਤ ਵਿਸਫੋਟਕ ਸਥਿਤੀ ਵਿੱਚ ਪਹੁੰਚ ਚੁਕੀ ਸੀ। ਗੁਰੂ ਨਾਨਕ ਨੇ ਇਸ ਸਾਰੀ ਸਥਿਤੀ ਇਕ ਜਬਰਦਸਤ ਲਹਿਰ ਵੀ ਪੈਦਾ ਕਰ ਦਿੱਤੀ। ਜੋ ਕਈ ਸੰਤਾਂ, ਮਹਾਤਮਾ, ਭਗਤਾਂ ਤੇ ਗੁਰੂਆਂ ਦੀ ਵਿਚਾਰਧਾਰਾ ਸਮਿਲਤ ਕਰਦੀ ਹੋਈ ਗੁਰੂ ਗੋਬਿੰਦ ਸਿੰਘ ਤਕ ਇਕ ਜਬਰਦਸਤ ਇਨਕਲਾਬੀ ਲਹਿਰ ਦਾ ਰੂਪ ਧਾਰਨ ਕਰ ਗਈ। ਪਰ ਬੰਦਾ ਸਿੰਘ ਬਹਾਦਰ ਤੋਂ ਬਾਅਦ ਇਹੀ ਲਹਿਰ ਮੁੜ ਬ੍ਰਾਹਮਣ ਸ਼੍ਰੇਣੀ ਦੀ ਜਕੜ ਵਿੱਚ ਆਉਂਦੀ ਆਉਂਦੀ ਪੂਰਣ ਬ੍ਰਾਹਮਣਵਾਦੀ ਬਣ ਗਈ ਤੇ ਉਹੀ ਕਰਮਕਾਂਡ ਤੇ ਜਾਤਪਾਤੀ ਅੰਸ਼ ਇਸ ਦਾ ਮੁੱਖ ਅੰਗ ਬਣ ਗਏ ਜਿਨ੍ਹਾਂ ਦੇ ਖਿਲਾਫ਼ ਇਹ ਲਹਿਰ ਉਠੀ ਸੀ।

ਉਨੀਵੀਂ ਸਦੀ ਦੇ ਅੱਧ ਤੋਂ ਬਾਦ ਭਾਈ ਦਿੱਤ ਸਿੰਘ ਅਤੇ ਭਾਈ ਗੁਰਮੁਖ ਸਿੰਘ ਨੇ ਇਹ ਸਭ ਕੁਝ ਗੰਭੀਰਤਾ ਨਾਲ ਸੋਚਿਆ ਅਤੇ ਉਨ੍ਹਾਂ ਦੇ ਸੰਘਰਸ਼ ਅਤੇ ਘਾਲਣਾ ਸਦਕਾ ਸਿੱਖ ਲਹਿਰ ਮੁੜ ਲੀਹਾਂ ਤੇ ਆਉਣੀ ਸ਼ੁਰੂ ਹੋ ਗਈ। ਗਿਆਨੀ ਦਿੱਤ ਸਿੰਘ ਵਰਣ ਜਾਤੀ ਵੰਡ ਅਨੁਸਾਰ ਅਛੂਤ ਜਾਤੀ ਨਾਲ ਅਤੇ ਪ੍ਰੋ: ਗੁਰਮੁਖ ਸਿੰਘ ਪਿਛੜੀ ਜਾਤੀ ਨਾਲ ਸਬੰਧਤ ਸਨ। 'ਸਿੰਘ ਸਭਾ ਲਹਿਰ' ਇਨ੍ਹਾਂ ਦੀ ਹੀ ਦੇਣ ਸੀ ਜਿਸ ਸਦਕਾ ਸਿੱਖ ਸਮਾਜ ਵਿੱਚ ਮੁੜ ਇਨਕਲਾਬ ਦਾ ਮੁੱਢ ਬੱਝਾ।

ਜਦੋਂ ਗਿਆਨੀ ਦਿੱਤ ਸਿੰਘ ਦੇ ਸਮੁੱਚੇ ਜੀਵਨ ਤੇ ਝਾਤ ਮਾਰੀਏ ਤਾਂ ਹੈਰਾਨੀ ਹੁੰਦੀ ਹੈ ਕਿ ਇਕ ਮਨੁੱਖ ਵਿੱਚ ਇਕੋ ਵੇਲੇ ਇੰਨੇ ਸਾਰੇ ਗੁਣ ਕਿਵੇਂ ਹੋ ਸਕਦੇ ਹਨ? ਭਾਈ ਦਿੱਤ ਸਿੰਘ ਵਿਦਵਾਨ ਵੀ ਸਨ ਤੇ ਵਾਰਤਾਕਾਰ ਵੀ, ਵਧੀਆ ਬੁਲਾਰੇ ਵੀ ਅਤੇ ਚੋਟੀ ਦੇ ਸਮਾਜ ਸੁਧਾਰਕ ਵੀ। ਖੋਜੀ ਅਤੇ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਸੀ ਉਨ੍ਹਾਂ ਦੀ ਸਖਸ਼ੀਅਤ।

21 ਅਪ੍ਰੈਲ 1850 ਈ: ਨੂੰ ਪਟਿਆਲਾ ਰਿਆਸਤ ਦੇ ਇੱਕ ਛੋਟੇ ਜਿਹੇ ਪਿੰਡ ਨੰਦਪੁਰ ਕਲੌੜ (ਹੁਣ ਫਤਿਹਗੜ੍ਹ ਸਾਹਿਬ ਜ਼ਿਲ੍ਹਾ) ਵਿੱਚ ਪਿਤਾ ਦੀਵਾਨ ਸਿੰਘ ਦੇ ਘਰ ਜਨਮ ਲੈਣ ਵਾਲਾ ਬਾਲਕ ਹੀ ਗਿਆਨੀ ਦਿੱਤ ਸਿੰਘ ਵਰਗੀ ਉੱਚੀ ਸਖਸ਼ੀਅਤ ਦਾ ਮਾਲਕ ਬਣਿਆ। ਪਿਤਾ ਦੀਵਾਨ ਸਿੰਘ ਕਪੜਾ ਬੁਣਨ ਦਾ ਕੰਮ ਕਰਦੇ ਸਨ ਤੇ ਉਹ ਧਾਰਮਿਕ ਬਿਰਤੀਆਂ ਵਾਲੇ ਸੱਚੇ ਸੁੱਚੇ ਮਨੁੱਖ ਸਨ। ਉਹ ਅਕਸਰ ਕਥਾ, ਕੀਰਤਨ ਰਾਹੀਂ ਲੋਕਾਂ ਨੂੰ ਪਾਖੰਡਾਂ ਆਦਿ ਤੋਂ ਦੂਰ ਰਹਿਣ ਦਾ ਉਪਦੇਸ਼ ਦਿਆ ਕਰਦੇ ਸਨ। ਗਿਆਨੀ ਦੀ ਬਚਪਨ ਤੋਂ ਹੀ ਤੇਜ਼ ਬੁੱਧੀ ਦੇ ਮਾਲਕ ਸਨ ਅਤੇ ਉਨ੍ਹਾਂ ਨੇ 8-9 ਸਾਲ ਦੀ ਉਮਰ ਵਿੱਚ ਹੀ ਇਹੀ ਉਪਦੇਸ਼ ਦੇਣ ਵਾਲਾ ਕੰਮ ਆਪ ਵੀ ਆਰੰਭ ਦਿਤਾ। ਵਿਦਿਆ ਪ੍ਰਾਪਤ ਕਰਨ ਦੀ ਪ੍ਰਬਲ ਇਛਿਆ ਸੀ। ਉਨ੍ਹਾਂ ਦਾ ਜਿਸ ਵੀ ਗੁਣੀ, ਗਿਆਨੀ, ਸਾਧੂ ਸੰਤ ਨਾਲ ਵਾਹ ਪੈਂਦਾ ਉਸ ਤੋਂ ਕੁਝ ਨਾ ਕੁਝ ਸਿਖਿਆ ਹਾਸਲ ਕਰਦੇ। ਵਿਚਾਰ ਵਟਾਂਦਰਾ ਕਰਦਿਆਂ ਅੱਛੀ ਮੁਹਾਰਤ ਹਾਸਲ ਕਰ ਲਈ। ਪਿਤਾ ਨੇ ਇਸ ਗੁਣ ਨੂੰ ਭਾਂਪਦਿਆਂ ਉਨਾਂ ਨੂੰ ਇਕ ਸੰਤ ਮਹਾਤਮਾ ਗੁਰਬਖਸ ਸਿੰਘ ਕੋਲ ਪਿੰਡ ਤਿਊੜ ਜਿਲ੍ਹਾ ਅੰਬਾਲਾ (ਹੁਣ ਮੁਹਾਲੀ) ਭੇਜ ਦਿੱਤਾ। ਇਥੇ ਰਹਿਕੇ ਉਨ੍ਹਾਂ ਨੇ ਅੱਖਰੀਂ ਗਿਆਨ ਵਿੱਚ ਪ੍ਰਵੀਨਤਾ ਹਾਸਲ ਕੀਤੀ ਅਤੇ ਗੁਰਬਾਣੀ ਦਾ ਦੋ ਸਾਲਾਂ ਵਿੱਚ ਹੀ ਡੂੰਘਾ ਅਧਿਐਨ ਕਰ ਲਿਆ। ਇਥੇ ਹੀ ਸੱਤ ਸਾਲ ਰਹਿਕੇ ਉਰਦੂ, ਵਿਆਕਰਣ, ਪਿੰਗਲ ਵੇਦਾਂਤ ਅਤੇ ਰਾਜਨੀਤੀ ਦੇ ਕਈ ਗ੍ਰੰਥਾਂ ਦਾ ਅਧਿਐਨ ਕੀਤਾ। 16-17 ਸਾਲਾਂ ਦੀ ਉਮਰ ਵਿੱਚ ਹੀ ਇਨ੍ਹਾਂ ਦੀ ਵਿਦਵਤਾ ਦੀਆਂ ਧੁੰਮਾਂ ਪੈ ਗਈਆਂ। ਫਿਰ ਪ੍ਰਚਾਰ ਲਈ ਗੁਲਾਬਦਾਸੀਆਂ ਦੇ ਡੇਰੇ ਲਾਹੌਰ ਚਲੇ ਗਏ। ਉਨ੍ਹਾਂ ਦਿਨਾਂ ਵਿੱਚ ਸਕੂਲ ਤਾਂ ਦਲਿਤਾਂ ਲਈ ਵਰਜਿਤ ਸਨ।

ਇਹ ਉਹ ਸਮਾਂ ਸੀ ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਅੰਗਰੇਜ਼ ਪੰਜਾਬ ਤੇ ਕਾਬਜ਼ ਹੋ ਰਹੇ ਸਨ ਅਤੇ ਇਸਾਈ ਮਤ ਦਾ ਪ੍ਰਚਾਰ ਜ਼ੋਰਾਂ ਤੇ ਸੀ। ਇਸ ਪ੍ਰਚਾਰ ਤੋਂ ਡਰਦਿਆਂ ਹਿੰਦੂਆਂ ਨੇ 'ਆਰੀਆ ਸਮਾਜ', ਮੁਸਲਮਾਨਾਂ ਨੇ 'ਅਜਮਲ ਇਸਲਾਮ' ਅਤੇ ਸਿੱਖਾਂ ਨੇ 'ਸਿੰਘ ਸਭਾ ਲਹਿਰ' ਚਲਾ ਕੇ ਆਪਣੇ ਆਪਣੇ ਧਰਮਾਂ ਨੂੰ ਬਚਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ। ਇਸ ਸਮੇਂ ਬਹੁਤੇ ਸਿੱਖ ਆਰੀਆਂ ਸਮਾਜ ਲਹਿਰ ਦੀ ਭੇਟ ਹੁੰਦੇ ਜਾ ਰਹੇ ਸਨ। 1877 ਵਿੱਚ ਸਵਾਮੀ ਦਯਾ ਨੰਦ ਨਾਲ ਉਨ੍ਹਾਂ ਵੱਖ-ਵੱਖ ਸਮੇਂ ਤਿੰਨ ਬਹਿਸਾਂ ਕੀਤੀਆਂ ਤੇ ਉਸ ਨੂੰ ਮਾਤ ਦਿੱਤੀ। ਇਸ ਤਰ੍ਹਾਂ ਗਿਆਨੀ ਜੀ ਨੇ ਆਪਣੀ ਵਿਦਵਤਾ ਦੇ ਝੰਡੇ ਗੱਡ ਦਿੱਤੇ।

ਲਾਹੌਰ ਰਹਿੰਦਿਆਂ ਗਿਆਨੀ ਦਿੱਤ ਸਿੰਘ ਦੀ ਮੁਲਾਕਾਤ ਓਰੀਐਂਟਲ ਕਾਲਜ ਦੇ ਹਿੰਦੀ ਦੇ ਪ੍ਰੋਫੈਸਰ ਸ. ਗੁਰਮੁਖ ਸਿੰਘ ਨਾਲ ਹੋਈ ਅਤੇ 1879 ਵਿੱਚ ਇਨ੍ਹਾਂ ਨੇ ਸਿੰਘ ਸਭਾ ਲਾਹੌਰ

ਦਾ ਮੁੱਢ ਬੰਨਿਆ। ਇਨ੍ਹਾਂ ਦੀ ਪ੍ਰੇਰਣਾ ਨਾਲ ਹੀ ਉਨ੍ਹਾਂ ਗਿਆਨੀ ਪਾਸ ਕਰ ਲਈ ਅਤੇ ਓਰੀਐਂਟਲ ਕਾਲਜ ਵਿੱਚ ਹੀ ਪ੍ਰੋਫੈਸਰ ਲੱਗ ਗਏ ਜੋ ਬੜੇ ਮਾਣ ਵਾਲੀ ਗੱਲ ਸੀ। ਹੁਣ ਉਹ ਪ੍ਰਚਾਰਕ ਤੋਂ ਪ੍ਰੋਫੈਸਰ ਬਣ ਗਏ ਸਨ । ਉਨ੍ਹਾਂ ਨੇ ਆਪਣੀ ਪੁਸਤਕ 'ਮੇਰਾ ਅਤੇ ਸਾਧੂ ਦਇਆ ਨੰਦ ਜੀ ਦਾ ਸੰਵਾਦ' ਲਿਖ ਕੇ ਇਸ ਦਾ ਖੁਲਾਸਾ ਵੀ ਕੀਤਾ ਹੈ। ਇਸੇ ਤਰ੍ਹਾਂ ਗੁਲਾਬ ਦਾਸੀਆਂ ਨੂੰ ਵੀ ਭਾਜੜਾਂ ਦਿੱਤੀਆਂ ਕਿਉਂਕਿ ਉਹ ਵੀ ਸਿੱਖੀ ਦੇ ਪ੍ਰਤੀਕੂਲ ਪ੍ਰਚਾਰ ਕਰਨ ਲੱਗ ਪਏ ਸਨ।

'ਸਤਿਆਰਥ ਪ੍ਰਕਾਸ਼' ਵਿੱਚ ਸਿੱਖ ਗੁਰੂਆਂ ਦੇ ਵਿਰੁੱਧ ਲਿਖਣ ਕਰਕੇ ਗਿਆਨੀ ਜੀ 'ਸਿੰਘ ਸਭਾ ਲਹਿਰ' ਦੇ ਮਾਧਿਅਮ ਤੋਂ ਆਰੀਆ ਸਮਾਜ ਲਹਿਰ ਦੇ ਖਿਲਾਫ ਖੁਲ੍ਹਕੇ ਆ ਗਏ ਸਨ ਅਤੇ ਉਨ੍ਹਾਂ ਦੀ ਹਰ ਵਿਰੋਧੀ ਚਾਲ ਦਾ ਤਰਕਪੂਰਣ ਠੋਕਵਾਂ ਉਤਰ ਦਿੰਦੇ। 'ਸਿੰਘ ਸਭ ਲਹਿਰ' ਦੀ ਸਥਾਪਨਾ ਸਿੱਖ ਧਰਮ ਵਿਚੋਂ ਜਾਤਪਾਤ, ਵਹਿਮਾਂ, ਭਰਮਾਂ, ਅੰਧ ਵਿਸ਼ਵਾਸ਼ਾਂ ਦੇ ਖਾਤਮੇ ਲਈ ਕੀਤੀ ਗਈ ਸੀ ਤਾਂ ਜੋ ਇਹ ਦਿਨ-ਬ-ਦਿਨ ਛਾ ਰਹੇ ਇਸਾਈ ਅਤੇ ਆਰੀਆ ਸਮਾਜ ਦਾ ਮੁਕਾਬਲਾ ਪੂਰੀ ਸ਼ਕਤੀ ਨਾਲ ਕਰ ਸਕੇ। ਪਰ ਇਹ ਜਲਦੀ ਹੀ ਆਪ ਹੀ ਜਾਤਪਾਤ ਦਾ ਸ਼ਿਕਾਰ ਹੋ ਗਈ ਤੇ ਦੋ ਹਿੱਸਿਆਂ ਵਿੱਚ ਵੰਡੀ ਗਈ। ਬਾਬਾ ਖੇਮ ਸਿੰਘ ਬੇਦੀ ਆਪਣੇ ਆਪ ਨੂੰ ਗੁਰੂਆਂ ਦੇ ਖਾਨਦਾਨ ਵਿਚੋਂ ਉੱਚੇ ਸਦਾਕੇ ਗਿਆਨੀ ਦਿੱਤ ਸਿੰਘ ਨੂੰ ਅਛੂਤ ਅਤੇ ਪ੍ਰੋ: ਗੁਰਮੁਖ ਸਿੰਘ ਨੂੰ ਲਾਂਗਰੀ ਕਹਿਕੇ ਨੀਚ ਸੱਦ ਦੇ ਸਨ। ਬਾਬਾ ਖੇਮ ਸਿੰਘ ਦਾ ਮੁੱਖ ਦਫਤਰ ਅੰਮ੍ਰਿਤਸਰ ਅਤੇ ਦੂਜਿਆਂ ਦਾ ਲਾਹੌਰ ਬਣ ਗਿਆ। ਅੰਮ੍ਰਿਤਸਰ ਵਾਲੇ ਅਮੀਰ ਅਤੇ ਸਾਧਨ ਸੰਪੰਨ ਹੁੰਦਿਆਂ ਵੀ ਲਾਹੌਰ ਵਾਲੇ ਗਰੀਬ ਅਤੇ ਨੀਚ ਗਰਦਾਨਿਆਂ ਦੇ ਅੱਗੇ ਟਿਕ ਨਾ ਸਕੇ।

ਗਿਆਨੀ ਦਿੱਤ ਸਿੰਘ ਅਤੇ ਪ੍ਰੋ: ਗੁਰਮੁਖ ਸਿੰਘ ਸਿੱਖੀ ਵਿੱਚ ਬੇਦੀਆਂ, ਸੋਢੀਆਂ ਅਤੇ ਭੱਲਿਆਂ ਵਲੋਂ ਗੱਦੀਆਂ ਸਜਾਉਣ ਦੀ ਪ੍ਰਥਾ ਦੇ ਵਿਰੁੱਧ ਸਨ। ਇਸ ਦੇ ਵਿਰੋਧ ਵਿੱਚ ਗਿਆਨੀ ਦਿੱਤ ਸਿੰਘ ਨੇ ਡਟ ਕੇ ਲਿਖਿਆ ਅਤੇ ਜਾਤਪਾਤ ਦੇ ਵਿਰੁੱਧ ਅਤੇ ਅਛੂਤ ਉਧਾਰ ਦੇ ਹੱਕ ਵਿੱਚ ਆਪਣੀ ਕਲਮ ਤੇਗ ਦੀ ਤਰ੍ਹਾਂ ਵਾਹੀ। ਲਾਹੌਰ ਵਾਲੀ ਸਿੰਘ ਸਭਾ ਹੁਣ 'ਖਾਲਸਾ ਦੀਵਾਨ' ਬਣ ਗਈ ਸੀ। ਪ੍ਰਚਾਰ ਹਿੱਤ ਆਪਣਾ 'ਖਾਲਸਾ ਅਖਬਾਰ' ਛਾਪਣਾ ਸ਼ੁਰੂ ਕਰ ਦਿੱਤਾ ਸੀ। ਗਿਆਨ ਦਿੱਤ ਸਿੰਘ ਜੀ ਆਖਰੀ ਦਮ ਤੱਕ ਇਸ ਦੇ ਸੰਪਾਦਕ ਰਹੇ। ਗਿਆਨੀ ਜੀ ਦੇ ਲੇਖ ਬੜੀ ਦਿਲਚਸਪੀ ਨਾਲ ਪੜ੍ਹੇ ਜਾਂਦੇ ਸਨ। ਕਿੰਨੇ ਹੀ ਪੰਫਲਿਟ, ਇਸ਼ਤਿਹਾਰ, ਪੁਸਤਕਾਂ ਵੀ ਇਸ ਅਖਬਾਰ ਦੀ ਪ੍ਰੈਸ ਤੋਂ ਛਪੀਆਂ ਗਈਆਂ। ਖਫ਼ਾ ਹੋ ਕੇ ਬਾਬਾ ਖੇਮ ਸਿੰਘ ਨੇ ਇਕ ਮੀਟਿੰਗ ਬੁਲਾਈ ਅਤੇ ਆਪਣੇ ਹੀ ਢੰਗ ਨਾਲ ਅਤੇ ਆਪਣੇ ਅਸਰ ਰਸੂਖ ਨਾਲ ਪ੍ਰੋ: ਗੁਰਮੁਖ ਸਿੰਘ ਨੂੰ 17 ਮਾਰਚ 1887 ਨੂੰ ਅਕਾਲ ਤਖਤ ਸਾਹਿਬ ਤੋਂ ਛੇਕਣ ਦਾ ਹੁਕਮਨਾਮਾ ਵੀ ਜਾਰੀ ਕਰਵਾ ਦਿਤਾ। ਗਿਆਨੀ ਜੀ ਨੇ ਇਸ ਵਧੀਕੀ ਦੀ ਬਹੁਤ ਵਿਰੋਧਤਾ ਕੀਤੀ। ਨਤੀਜੇ ਵਜੋਂ ਗਿਆਨੀ ਜੀ 'ਤੇ ਝੂਠਾ ਮੁਕੱਦਮਾ ਪਾਇਆ ਗਿਆ ਜਿਸ ਵਿੱਚ ਅਖੀਰ ਗਿਆਨੀ ਜੀ ਦੀ ਹੀ ਜਿੱਤ ਹੋਈ। ਮਾਇਕ ਔਕੜਾਂ ਅਨਗਿਣਤ ਆਈਆਂ 'ਖਾਲਸਾ ਅਖਬਾਰ' ਬੰਦ ਕਰਨਾ ਪਿਆ ਜੋ ਮੁੜ 1893 ਵਿੱਚ ਸ਼ੁਰੂ ਕੀਤਾ ਗਿਆ ਅਤੇ ਗਿਆਨੀ ਜੀ ਇਸ ਦੇ ਅੱਠ ਸਾਲ ਸੰਪਾਦਕ ਰਹੇ। ਇਸ ਦੌਰਾਨ ਗਿਆਨੀ ਜੀ ਨੇ ਗੁਰਦੁਆਰਿਆਂ ਦੇ ਪੁਜਾਰੀਆਂ ਅਤੇ ਮਹੰਤਾਂ ਵਿਰੁਧ ਡੱਟਕੇ ਲਿਖਿਆ। ਇਸ ਜ਼ਬਰਦਸਤ ਲੇਖਣੀ ਸਦਕਾ ਹੀ ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿੱਚ 'ਗੁਰਦੁਆਰਾ ਸੁਧਾਰ ਲਹਿਰ' ਨੇ ਜਨਮ ਲਿਆ। ਗਿਆਨੀ ਜੀ ਨੇ ਹੀ ਸਭ ਤੋਂ ਪਹਿਲਾਂ ਇਸ ਲਹਿਰ ਲਈ ਜਤਨ ਕੀਤਾ ਸੀ ਤੇ ਪੁਜਾਰੀਆਂ ਅਤੇ ਮਹੰਤਾਂ ਦੇ ਜੀਵਨ ਦੀ ਅਸਲੀਅਤ ਲੋਕਾਂ ਸਾਹਮਣੇ ਪੇਸ਼ ਕੀਤੀ। ਬੇਦੀਆਂ, ਸੋਢੀਆਂ ਵਲੋਂ ਗੁਰਧਾਮਾਂ ਵਿੱਚ ਗੱਦੀਆਂ ਲਾਉਣ ਦੀ ਭੰਡੀ ਕੀਤੀ ਅਤੇ ਉਨ੍ਹਾਂ ਦੀਆਂ ਕੁਚਾਲਾਂ ਨੂੰ ਨੰਗਿਆਂ ਕੀਤਾ। ਇਸ ਤਰ੍ਹਾਂ ਸਿੱਖ ਧਰਮ ਵਿੱਚ ਗੁਰੂਡੰਮ ਨੂੰ ਖਤਮ ਕਰਨ ਦਾ ਸਿਹਰਾ ਗਿਆਨੀ ਜੀ ਦੇ ਸਿਰ ਹੀ ਬੱਝਦਾ ਹੈ। ਇਸ ਲਹਿਰ ਸਦਕਾ ਹੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਓਢੀ ਵਿਚੋਂ ਮੂਰਤੀਆਂ ਚੁਕਵਾਈਆਂ ਗਈਆਂ ਅਤੇ ਉਥੇ ਗੁਰਮਤਿ ਨੂੰ ਸਥਾਪਤ ਕੀਤਾ ਗਿਆ।

ਅਕਾਲ ਤਖਤ ਤੇ ਛੂਤਛਾਤ ਦਾ ਬੜਾ ਬੋਲਬਾਲਾ ਸੀ ਜਿਸ ਵਿਰੁਧ ਗਿਆਨੀ ਜੀ ਨੇ ਜਹਾਦ ਕੀਤਾ। ਹਰਿਮੰਦਰ ਸਾਹਿਬ ਅਤੇ ਅਕਾਲ ਤਖਤ ਦੇ ਦਰਸ਼ਨਾਂ ਲਈ ਅਛੂਤ ਸਿੱਖਾਂ ਲਈ ਦੁਪਹਿਰ ਵੇਲੇ ਵਖਰਾ ਸਮਾਂ ਰਖਿਆ ਗਿਆ ਸੀ ਜਦੋਂ ਸਭ ਤੋਂ ਘੱਟ ਰੌਣਕ ਹੁੰਦੀ ਸੀ। ਇਥੇ ਹੀ ਬੱਸ ਨਹੀਂ ਉਨ੍ਹਾਂ ਨੂੰ ਸੰਗਤ ਵਿੱਚ ਨਾ ਕੜਾਹ ਪ੍ਰਸ਼ਾਦ ਦਿਤਾ ਜਾਂਦਾ ਸੀ ਅਤੇ ਨਾ ਉਨ੍ਹਾਂ ਤੋਂ ਸਵਿਕਾਰ ਕੀਤਾ ਜਾਂਦਾ ਸੀ। ਗਿਆਨੀ ਜੀ ਨੂੰ ਖੁਦ ਵੀ ਦੂਜੇ ਅਛੂਤਾਂ ਵਾਂਗ ਹੀ ਜੋੜਿਆਂ ਵਿੱਚ ਖਲੋਕੇ ਪ੍ਰਸ਼ਾਦ ਲੈਣਾ ਪਿਆ। ਇਥੋਂ ਹੀ ਮਜ਼ਹਬੀ ਸਿੰਘਾਂ ਵਲੋਂ ਕੜਾਹ ਪ੍ਰਸ਼ਾਦ ਲੈਣ ਤੋਂ ਇਨਕਾਰ ਕਰਨ ਕਰਕੇ 'ਗੁਰਦੁਆਰਾ ਸੁਧਾਰ ਲਹਿਰ' ਦਾ ਮੁੱਢ ਬੱਝਾ ਸੀ।

ਹੁਣ ਗਿਆਨੀ ਜੀ ਅਤੇ ਪ੍ਰੋਫੈਸਰ ਸਾਹਿਬ ਰਲਕੇ ਵਿਦਿਆ ਵਿਸਥਾਰ ਕਰਨਾ ਚਾਹੁੰਦੇ ਸਨ ਜਿਸ ਲਈ ਕੋਈ ਵੱਡੀ ਵਿਦਿਅਕ ਸੰਸਥਾ ਖੋਹਲਣਾ ਚਾਹੁੰਦੇ ਸਨ। ਇਸ ਦੀ ਪੂਰਤੀ ਲਈ ਉਨ੍ਹਾਂ ਨੇ ਦਿਨ ਰਾਤ ਇਕ ਕਰ ਦਿੱਤਾ। ਬਾਬਾ ਖੇਮ ਸਿੰਘ ਬੇਦੀ ਨੇ ਵਿਰੋਧਤਾ ਕੀਤੀ ਅਤੇ ਹੋਰ ਕੋਈ ਜ਼ੋਰ ਚਲਦਾ ਨਾ ਵੇਖਕੇ ਇਨ੍ਹਾਂ ਨੇ ਗਿਆਨੀ ਜੀ ਹੁਰਾਂ ਤੇ ਨੀਵੀਂ ਜ਼ਾਤ ਤੋਂ ਹੋਣ ਦਾ ਦੋਸ਼ ਲਾਇਆ। ਪਰ ਅਖੀਰ ਵਿੱਚ ਖਾਲਸਾ ਕਾਲਿਜ ਅੰਮ੍ਰਿਤਸਰ ਖੁਲ੍ਹ ਹੀ ਗਿਆ। ਅੱਜ ਵੀ ਉਨ੍ਹਾਂ ਦੀ ਯਾਦ ਵਿੱਚ ਖਾਲਸਾ ਕਾਲਜ ਵਿੱਚ ਖੇਡਾਂ ਵਿੱਚ ਅਵੱਲ ਆਉਣ ਵਾਲੇ ਵਿਦਿਆਰਥੀਆਂ ਨੂੰ ਉਨ੍ਹਾਂ ਦੇ ਨਾਂ ਦਾ ਤਮਗਾ ਦਿੱਤਾ ਜਾਂਦਾ ਹੈ ਜੋ ਭਾਵੇਂ ਇਨ੍ਹਾਂ ਦੇ ਕੱਦ ਕਾਠ ਤੋਂ ਛੋਟਾ ਹੀ ਸਹੀ। ਇਨ੍ਹਾਂ ਦੀ ਮਿਹਨਤ, ਦੌੜ ਭੱਜ ਅਤੇ ਸਿਰੜ ਤੋਂ ਬਿਨ੍ਹਾਂ ਇਹ ਕਾਰਜ ਸਿਰੇ ਚੜ੍ਹਨਾ ਨਾ ਮੁਮਕਿਨ ਸੀ। ਵਿਦਿਆ ਦੇ ਪਸਾਰ ਨਾਲ ਸਿਖਾਂ ਦੀ ਫੌਜ਼ ਵਿੱਚ ਭਰਤੀ ਹੋਣੀ ਸ਼ੁਰੂ ਹੋ ਗਈ ਤੇ ਨਾਲ ਹੀ ਨਾਲ ਉਨ੍ਹਾਂ ਦਾ ਆਰਥਿਕ ਪੱਧਰ ਉਚਾ ਹੋਣਾ ਲਾਜ਼ਮੀ ਸੀ।

ਗਿਆਨੀ ਜੀ ਆਪਣੇ ਅਖਬਾਰ ਵਿੱਚ ਫੌਜੀਆਂ ਲਈ ਉਚੇਚਾ ਕਾਲਮ ਲਿਖਦੇ, ਜਿਸ ਸਦਕਾ ਫੌਜ਼ ਵਿੱਚ ਵਧੀਆ ਤੇ ਪੂਰਣ ਗੁਰਸਿੱਖ ਵੀ ਮਿਲਣ ਲਗ ਪਏ।

ਦਿਨ ਰਾਤ ਮਿਹਨਤ ਕਰਕੇ ਅਤੇ ਕੁਝ ਮਾਇਕ ਔਕੜਾਂ ਕਾਰਣ ਉਨ੍ਹਾਂ ਨੂੰ ਅਣਗਿਣਤ ਸਮਸਿਆਵਾਂ ਨੇ ਆਣ ਘੇਰਿਆ। ਅਖਬਾਰ ਵਿਰੋਧੀਆਂ ਵਲੋਂ ਬੰਦ ਕਰਵਾ ਦਿਤਾ ਗਿਆ। ਬਹੁਤ ਹੀ ਨਿਕਟੀ ਪਿਆਰੇ ਦੋਸਤ ਪ੍ਰੋ: ਗੁਰਮੁਖ ਸਿੰਘ ਚਲਾਣਾ ਕਰ ਗਏ। 14 ਕੁ ਸਾਲ ਦੀ ਬੇਟੀ ਦੀ ਮੌਤ ਨੇ ਤਾਂ ਲੱਕ ਹੀ ਤੋੜ ਦਿੱਤਾ। ਬੇਟੇ ਬਲਦੇਵ ਸਿੰਘ ਨੂੰ ਮਾਇਕ ਔਕੜਾਂ ਕਾਰਨ ਡਾਕਟਰੀ ਦੀ ਪੜ੍ਹਾਈ ਅਧਵਾਟੇ ਛੱਡਣੀ ਪਈ। ਕੰਵਰ ਬਿਕਰਮ ਸਿੰਘ ਅਤੇ ਸ. ਅਤਰ ਸਿੰਘ ਭਟੌੜ ਵਾਲੇ ਆਪ ਦੀਆਂ ਮਾਇਕ ਔਕੜਾਂ ਦੂਰ ਕਰਦੇ ਸਨ ਪਰ ਉਹ ਵੀ ਚਲ ਵਸੇ। ਇਨ੍ਹਾਂ ਸਾਰੀਆਂ ਮੁਸੀਬਤਾਂ ਨੇ ਗਿਆਨੀ ਜੀ ਨੂੰ ਹਲੂਣ ਕੇ ਰੱਖ ਦਿੱਤਾ ਅਤੇ ਉਨ੍ਹਾਂ ਦਾ ਬੀਮਾਰੀ ਕਾਰਣ ਜਿਗਰ ਵਧ ਗਿਆ। ਅਣਖੀ ਇੰਨੇ ਸਨ ਕਿ ਕਿਸੇ ਤੋਂ ਸਹਾਇਤਾ ਨਹੀਂ ਮੰਗੀ। ਇੱਕ ਮੁਸਲਮਾਨ ਡਾਕਟਰ ਦੋਸਤ ਮੁਫਤ ਇਲਾਜ ਕਰਦਾ ਰਿਹਾ ਪਰ ਅੰਤ ਉਹ 6 ਸਤੰਬਰ 1901 ਨੂੰ ਸਵੇਰੇ ਸਾਢੇ ਦਸ ਵਜੇ ਆਪਣਾ ਆਪ ਸਮੇਟ ਕੇ ਦੂਰ-ਦੁਰਾਡੇ ਜਾ ਬੈਠੇ। ਦੋ ਘੰਟੇ ਪਹਿਲਾਂ ਤਕ ਵੀ ਪੂਰੇ ਹੋਸ਼ੋ ਹਵਾਸ਼ ਵਿੱਚ ਸਨ ਤੇ ਡਾਕਟਰ ਦਾ ਧੰਨਵਾਦ ਕਰਦਿਆਂ ਆਖਿਆ ਕਿ ਹੁਣ ਦਵਾਈਆਂ ਰਹਿਣ ਦਿਓ, ਹੁਣ ਕਿਸੇ ਉਪਰਾਲੇ ਦੀ ਲੋੜ ਨਹੀਂ। 51 ਕੁ ਸਾਲ ਦੇ ਥੋੜ੍ਹੇ ਜਿਹੇ ਸਮੇਂ ਵਿੱਚ ਹੀ ਉਹ ਇਕ ਹੀਰੇ ਦੀ ਤਰ੍ਹਾਂ ਆਪਣੀ ਚਮਕ ਦਮਕ ਵਿਖਾਲ ਸਦਾ ਲਈ ਅਲੋਪ ਹੋ ਗਏ ਪਰ ਉਨ੍ਹਾਂ ਦੇ ਇਸ ਥੋੜ੍ਹੇ ਜਿਹੇ ਵਕਫੇ ਵਿੱਚ ਕੀਤੇ ਕੰਮ ਸਦੀਆਂ ਤੱਕ ਜਿਉਂਦੇ ਰਹਿਣਗੇ ਤੇ ਆਉਣ ਵਾਲਿਆਂ ਲਈ ਸਦਾ ਚਾਨਣ ਮੁਨਾਰਾ ਬਣੇ ਰਹਿਣਗੇ। ਉਨ੍ਹਾਂ ਦੇ ਚਲਾਣੇ ਤੇ ਇਕ ਸੋਗ ਦੀ ਲਹਿਰ ਉਠ ਖਲੋਤੀ ਸੀ, ਹਰ ਅਖਬਾਰ ਨੇ ਸ਼ੋਕ ਮਤੇ ਛਾਪੇ। ਕਿੰਨੇ ਹੀ ਲੇਖ, ਕਵਿਤਾਵਾਂ ਉਨ੍ਹਾਂ ਦੀ ਯਾਦ ਵਿੱਚ ਛਾਪੀਆਂ ਗਈਆਂ। ਖਾਲਸਾ ਅਖਬਾਰ ਨੇ 13 ਸਤੰਬਰ 1901 ਦੇ ਅੰਕ ਵਿੱਚ ਇਕ ਕਵਿਤਾ ਇੰਜ ਛਾਪੀ:-

*ਗਰਕੀ ! ਸ਼ੋਕ ! ਅੰਧੇਰ ! ਤੁਫ਼ ! ਤਰਾਹਿ ! ਹਾਇ*
*! ਤੂਫ਼ਾਨ !*
*ਮਰਨੇ ਜੋਗੇ ਨਾ ਮਰੇ, ਮਰ ਗਏ ਚਤੁਰ ਸੁਜਾਨ !*
*ਦਵੱਈਆ*

*ਕਲਮ ਝਿਜਕਦੀ ਹੈ, ਜੀਂਅ ਕੰਬਦਾ ਹੈ,*
*ਭੁਲ ਭੁਲ ਅਥਰੂ ਆਵਣ।*
*ਤਨ ਪਰ ਖੜ੍ਹੇ ਰੋਂਗਟੇ ਹੁੰਦੇ,*
*ਨੈਨਨ ਲਹੂ ਬਹਾਵਣ।*

ਖਾਲਸਾ ਸਮਾਚਾਰ ਨੇ 1 ਜਨਵਰੀ 1902 ਦੇ ਅੰਕ ਵਿੱਚ ਲਿਖਿਆ, "ਭਾਈ ਗੁਰਮੁਖ ਸਿੰਘ ਦੀ ਯਾਦਗਾਰ ਵਲ ਵੇਖੋ ਕਿਸੇ ਨੂੰ ਪਤਾ ਹੀ ਨਹੀਂ, ਭਾਈ ਦਿੱਤ ਸਿੰਘ ਦੀ ਯਾਦਗਾਰ ਦਾ ਤਾਂ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਆਇਆ। ...,.......ਭਾਈ ਦਿੱਤ ਸਿੰਘ ਨੇ ਉਹ ਕੰਮ ਕੀਤਾ ਜੋ ਹਰ ਕਿਸੇ ਥੀਂ ਹੋਣਾ ਕਠਿਨ ਹੈ। ਪੜ੍ਹੇ ਲਿਖੇ ਹੋਏ ਅਗਰ ਅਜ ਕਲ੍ਹ ਜੋ ਸਿੱਖ ਦਿਸਦੇ ਹਨ ਤਾਂ ਇਹ ਉਸੀ ਸ਼ੇਰ ਮਰਦ ਦਾ ਕੰਮ ਹੈ।.... ਸੋ ਪੜ੍ਹੇ ਲਿਖੇ ਸਿੱਖਾਂ ਦਾ ਫਰਜ਼ ਬਣਦਾ ਹੈ ਜੋ ਉਨ੍ਹਾਂ ਦੀ ਕੋਈ ਅਜਿਹੀ ਯਾਦਗਾਰ ਬਣਾਉਣ ਜੋ ਹਮੇਸ਼ਾ ਵਾਸਤੇ ਹੋਵੇ।

ਉਨ੍ਹਾਂ ਦੀ ਯਾਦਗਾਰ ਬਣਾਉਣ ਦੇ ਬਹੁਤ ਚਰਚੇ ਹੋਏ ਪਰ ਕੋਈ ਸਥਾਈ ਰੂਪ ਵਿੱਚ ਨਹੀਂ ਬਣ ਸਕੀ। ਭਾਈ ਦਿੱਤ ਸਿੰਘ ਜੀ ਮੈਮੋਰੀਅਲ ਫੰਡ ਕਮੇਟੀ ਬਣਾਈ ਗਈ ਪਰ ਕਈ ਚਿਰ ਸਥਾਈ ਕੰਮ ਨਹੀਂ ਹੋਇਆ।

ਗਿਆਨੀ ਦਿੱਤ ਸਿੰਘ ਨੇ ਆਪਣੀ ਵਿਦਵਤਾ, ਦਲੇਰੀ ਅਤੇ ਤਰਕ ਨਾਲ ਇਕਲਿਆਂ ਹੀ ਆਰੀਆ ਸਮਾਜ ਲਹਿਰ ਨੂੰ ਪਸੀਨੇ ਲਿਆਈ ਰੱਖੇ। ਆਰੀਆ ਸਮਾਜ ਲਹਿਰ ਜੋ ਗੁਜਰਾਤ ਤੋਂ ਸ਼ੁਰੂ ਹੋਈ ਪਰ ਪੰਜਾਬ ਵਿੱਚ ਵਿਦਿਆ ਤੇ ਜਾਗ੍ਰਿਤੀ ਦੀ ਘਾਟ ਕਾਰਨ ਵੱਧਣ ਫੁੱਲਣ ਲਗੀ ਸੀ। ਜੇ ਗਿਆਨੀ ਦਿੱਤ ਸਿੰਘ ਇਸ ਨੂੰ ਸਿੰਘ ਸਭਾ ਲਹਿਰ ਰਾਹੀਂ ਠਲ੍ਹ ਨਾ ਪਾਉਂਦੇ ਤਾਂ ਸਿੱਖੀ ਦੇ ਹਾਲ ਦਾ ਅੰਦਾਜ਼ਾ ਲਗ ਸਕਦਾ ਹੈ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਵੇਲੇ ਦੇ ਇੱਕ ਕਰੋੜ ਸਿੱਖ 1881 ਦੀ ਮਰਦਮਸ਼ੁਮਾਰੀ ਵੇਲੇ 19 ਲੱਖ ਹੀ ਰਹਿ ਗਏ ਸਨ। ਅਫ਼ਸੋਸ ਕਿ ਸੂਰਬੀਰ, ਯੋਧੇ, ਵਿਦਵਾਨ ਤੇ ਸਿੱਖੀ ਦੇ ਗਾਡੀ ਦੀ ਯਾਦ ਨਾ ਪੰਜਾਬ ਦੀਆਂ ਸਰਕਾਰਾਂ ਨੂੰ ਆਉਂਦੀ ਹੈ, ਨਾ ਸਿੱਖਾਂ ਨੂੰ ਤੇ ਨਾ ਕਿਸੇ ਸਿੱਖ ਜਥੇਬੰਦੀ ਨੂੰ। ਇਹ ਇਸ ਲਈ ਕਿ ਬ੍ਰਾਹਮਣਵਾਦ ਦੀ ਜਕੜ ਫਿਰ ਪੀਡੀ ਹੋ ਗਈ ਹੈ।ਅਸੀਂ ਮੁੜ ਉਸ ਹਾਲਤ ਵਿੱਚ ਪੁੱਜ ਗਏ ਹਾਂ ਜਿਸ ਵਿਰੁੱਧ ਗਿਆਨੀ ਦਿੱਤ ਸਿੰਘ ਅਤੇ ਪ੍ਰੋਫੈਸਰ ਗੁਰਮੁਖ ਸਿੰਘ ਨੇ ਸੁਧਾਰ ਲਹਿਰ ਦਾ ਬੀੜਾ ਚੁਕਿਆ ਸੀ। ਅੱਜ ਤੇਜ਼ ਰਫ਼ਤਾਰ ਨਾਲ ਸਿੱਖਾਂ ਦੀ ਗਿਣਤੀ ਘਟਦੀ ਜਾ ਰਹੀ ਹੈ।

ਗਿਆਨੀ ਦਿੱਤ ਸਿੰਘ ਇਕ ਮਨੁੱਖ ਨਹੀਂ ਪੂਰੀ ਸੰਸਥਾ ਸੀ। ਗਿਆਨ ਦਾ ਲਗੋਤਾਰ ਵਗਦਾ ਦਰਿਆ ਸੀ। ਇਕ ਕਿਤਾਬ ਪੂਰੀ ਕਰਦੇ ਤਾਂ ਉਹ ਦੂਜੀ ਛੂਹ ਲੈਂਦੇ ਤੇ ਇੰਜ ਉਨ੍ਹਾਂ ਨੇ 72 ਕਿਤਾਬਾਂ ਪੰਜਾਬੀ ਮਾਂ ਬੋਲੀ, ਸਿੱਖ ਜਗਤ ਅਤੇ ਦਲਿਤਾਂ ਦੀ ਝੋਲੀ ਵਿੱਚ ਪਾਈਆਂ। ਇਨ੍ਹਾਂ ਵਿਚੋਂ 8 ਪੁਸਤਕਾਂ ਇਤਿਹਾਸਕ ਹਨ ਜੋ ਸ਼ਹੀਦਾਂ ਬਾਰੇ ਹਨ।

ਗੁਰੂ ਸਾਹਿਬਾਨ ਦੇ ਜੀਵਨ ਚਰਿੱਤਰ ਬਾਰੇ 7 ਪੁਸਤਕਾਂ ਅਤੇ ਬਾਕੀ ਦੀਆਂ ਪੁਸਤਕਾਂ ਉਪਦੇਸ਼ਾਤਮਕ ਅਤੇ ਖੰਡਨ ਮੰਡਨ ਨਾਲ ਸਬੰਧਤ ਹਨ। ਜਿੰਨੀ ਆਸਾਨੀ ਨਾਲ ਉਹ ਕਵਿਤਾ ਰਚਦੇ ਉਨੀ ਆਸਾਨੀ ਨਾਲ ਹੀ ਵਾਰਤਕ ਲਿਖਦੇ। ਉਹ ਇਹੋ ਜਿਹੇ ਸਾਹਿਤਕਾਰ ਸਨ ਜਿਨਾਂ ਨੇ ਕਿਤਾਬਾਂ, ਪੈਫਲਿਟ, ਚੁਪਤਰਿਆ, ਪੱਤਰ, ਪਤਰਕਾਵਾਂ, ਗਦ ਅਤੇ ਪਦ ਵਿੱਚ ਹਰ ਵਿਸ਼ੇ ਤੇ ਸੌਖੀ ਅਤੇ ਠੇਠ ਪੰਜਾਬੀ ਅਤੇ ਆਪਣੀ ਵਿਲੱਖਣ ਸ਼ੈਲੀ ਵਿੱਚ ਸਾਹਿਤ ਰਚਿਆ। ਪੂਰੀ ਦਲੇਰੀ ਅਤੇ ਬੇਬਾਕੀ ਨਾਲ ਆਪਣੀ ਗੱਲ ਕਹੀ। ਨਤੀਜਾ ਭਾਵੇਂ ਕੁਝ ਵੀ ਹੋਵੇ ਇਸ ਦੀ ਪਰਵਾਹ ਨਾ ਕਰਦੇ ਹੋਏ ਸੱਚ ਦਾ ਪੱਲਾ ਨਾ ਛੱਡਿਆ। ਉਨ੍ਹਾਂ ਦਾ ਇਕ ਬੰਦ ਹੈ:-

***ਤਾਂ ਤੇ ਕਹਾ ਸੁਨਾਇ ਮੈਂ ਸਿੱਖੀ ਦਾ ਹਾਲ,***
***ਭਾਵੇਂ ਨਕਲੀ ਸਿੱਖ ਸੌ ਕੱਢਣ ਮੈਨੂੰ ਗਾਲ।***

ਤੇ ਅਜ ਇਸ ਵਿਦਵਾਨ, ਵਿਚਾਰਕ, ਪ੍ਰੋਫੈਸਰ, ਸਮਾਜ ਸੁਧਾਰਕ, ਲੇਖਕ, ਕਵੀ ਪੱਤਰਕਾਰ ਦਾ ਮੁੱਲ ਨਾ ਤਾਂ ਸਿੱਖਾਂ ਨੇ ਪਾਇਆ ਹੈ ਭਾਵੇਂ ਕਿ ਇਨ੍ਹਾਂ ਨੇ ਆਪਣੀ ਅਣਥੱਕ ਮਿਹਨਤ ਸਦਕਾ ਸਿੱਖ ਧਰਮ ਦੀ ਨਿਘਰਦੀ ਜਾ ਰਹੀ ਹਾਲਤ ਨੂੰ ਮੁੜ ਪੈਰਾਂ ਸਿਰ ਕੀਤਾ ਸੀ ਅਤੇ ਨਾ ਹੀ ਦਲਿਤ ਸਮਾਜ ਨੇ ਪਾਇਆ ਹੈ। ਉਹ ਦਲਿਤ ਸਮਾਜ ਦੇ ਇਕ ਅਜਿਹੇ ਚਮਕਦੇ ਹੀਰੇ ਸਨ ਕਿ ਅੱਜ ਵੀ ਉਨ੍ਹਾਂ ਦੀ ਵਿਦਵਤਾ, ਮਿਹਨਤ ਅਤੇ ਬੁੱਧੀ 'ਤੇ ਸਮਾਜ ਰਸ਼ਕ ਕਰ ਸਕਦਾ ਹੈ।

*9872670278*

—— 0 ——

ਇੱਕ ਭੁੱਲਿਆ ਵਿਸਰਿਆ ਯੋਧਾ

# ਸਰਹਿੰਦ ਦਾ ਪਹਿਲਾ ਸਿੱਖ ਸੂਬੇਦਾਰ-ਭਾਈ ਬਾਜ਼ ਸਿੰਘ

*ਡਾ. ਹਰਚੰਦ ਸਿੰਘ ਸਰਹਿੰਦੀ*

ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਬੇਸ਼ੱਕ ਗੁਰੂ ਗੋਬਿੰਦ ਸਿੰਘ ਜੀ ਅਡੋਲ ਰਹੇ, ਪਰ ਉਨ੍ਹਾਂ ਨੇ ਦੋਸ਼ੀ ਨੂੰ ਉਸ ਦੇ ਕੀਤੇ ਪਾਪ ਦੀ ਸਜ਼ਾ ਦੇਣ ਦਾ ਨਿਸ਼ਚਾ ਕਰ ਲਿਆ ਸੀ। ਮੁਗਲਾਂ 'ਤੇ ਚੋਟ ਕਰਨ ਲਈ ਗੁਰੂ ਸਾਹਿਬ ਸਹੀ ਵਕਤ ਦਾ ਇੰਤਜ਼ਾਰ ਕਰਨ ਲੱਗੇ। ਔਰੰਗਜ਼ੇਬ ਦੀ ਮੌਤ ਤੋਂ ਬਾਅਦ ਵਕਤ ਨੇ ਕਰਵਟ ਬਦਲੀ। ਦਿੱਲੀ ਦਾ ਤਖ਼ਤ ਡਗਮਗਾਉਣ ਲੱਗਾ। ਦੋਸ਼ੀ ਨੂੰ ਸੋਧਣ ਲਈ ਇਹ ਐਨ ਢੁੱਕਵਾਂ ਸਮਾਂ ਸੀ। ਸੋ, ਮੌਕੇ ਤੋਂ ਲਾਭ ਉਠਾਉਂਦਿਆਂ ਗੁਰੂ ਸਾਹਿਬ ਨੇ ਸਿੱਖਾਂ ਦੀ ਰਹਿਨੁਮਾਈ ਕਰਨ ਲਈ 3 ਸਤੰਬਰ, 1708 ਨੂੰ ਨਾਂਦੇੜ ਵਿਖੇ ਬੜੇ ਨਾਟਕੀ ਢੰਗ ਨਾਲ ਬੰਦਾ ਬਹਾਦਰ ਦੀ ਚੋਣ ਕੀਤੀ। ਗੁਰੂ ਸਾਹਿਬ ਨੇ ਮਾਧੋ ਦਾਸ ਨਾਂ ਦੇ ਇਸ ਬੈਰਾਗੀ ਸਾਧੂ ਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ 'ਬਹਾਦੁਰ' ਦਾ ਖਿਤਾਬ ਬਖ਼ਸ਼ਿਆ। ਫਿਰ ਕੁਝ ਅਰਸੇ ਬਾਅਦ ਉਸ ਨੂੰ ਖਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਵੱਲ ਭੇਜਿਆ। ਸਲਾਹਕਾਰਾਂ ਵਜੋਂ ਜਿਹੜੇ ਪੰਜ ਪਿਆਰੇ ਨਾਲ ਭੇਜੇ, ਉਨ੍ਹਾਂ ਵਿੱਚ ਭਾਈ ਬਾਜ਼ ਸਿੰਘ ਨਾਂ ਦਾ ਇੱਕ ਲਾਸਾਨੀ ਯੋਧਾ ਸ਼ਾਮਲ ਸੀ।

ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕੀ। ਇੱਥੋਂ ਹੀ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਥੋੜ੍ਹੇ ਸਮੇਂ ਵਿੱਚ ਹੀ ਸਿੱਖ ਵੱਡੀ ਗਿਣਤੀ ਵਿੱਚ ਉਸ ਦੇ ਝੰਡੇ ਹੇਠ ਇਕੱਠੇ ਹੋ ਗਏ। ਕੁਝ ਅਰਸੇ ਬਾਅਦ ਬੰਦਾ ਬਹਾਦਰ ਨੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਮੁਗਲ ਰਾਜਧਾਨੀ ਦੇ ਨੱਕ ਹੇਠ ਪਹਿਲੀ ਜਿੱਤ ਪ੍ਰਾਪਤ ਕੀਤੀ। ਫਿਰ ਜਿੱਤਾਂ ਦੇ ਇੱਕ ਲੰਮੇ ਸਿਲਸਿਲੇ ਤੋਂ ਬਾਅਦ ਬੰਦਾ ਬਹਾਦਰ ਨੇ ਆਪਣੇ ਮੁੱਖ ਨਿਸ਼ਾਨੇ-ਸਰਹਿੰਦ ਵੱਲ ਵਾਗਾਂ ਮੋੜੀਆਂ। ਰਾਹ 'ਚ ਪੈਂਦੀ ਸੈਨਿਕ ਚੌਕੀ ਬਨੂੜ 'ਤੇ ਕਬਜ਼ਾ ਕਰਨ ਉਪਰੰਤ ਬੰਦਾ ਬਹਾਦਰ ਨੇ ਸਰਹਿੰਦ ਤੋਂ ਲਗਪਗ 25 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਚੱਪੜਚਿੜੀ ਦਾ ਮੈਦਾਨ ਆ ਮੱਲਿਆ।

ਉੱਧਰ, ਸੂਬੇਦਾਰ ਵਜ਼ੀਰ ਖਾਂ 20 ਕੁ ਹਜ਼ਾਰ ਬਾਕਾਇਦਾ ਫੌਜ ਅਤੇ ਹੋਰ ਗਾਜ਼ੀਆਂ ਸਮੇਤ ਸਿੱਖਾਂ ਦੇ ਤੂਫਾਨ ਨੂੰ ਰੋਕਣ ਲਈ ਅੱਗੇ ਵਧਿਆ। ਉਸ ਨੇ ਇੱਕ ਪਾਸੇ ਤੋਪਾਂ ਬੀੜ ਦਿੱਤੀਆਂ, ਦੂਜੇ ਪਾਸੇ ਕੰਧ ਵਾਂਗ ਹਾਥੀ ਖੜ੍ਹੇ ਕਰ ਦਿੱਤੇ ਅਤੇ ਆਪ ਇੱਕ ਉੱਚੇ ਹਾਥੀ ਉੱਤੇ ਚੜ੍ਹ ਗਿਆ।

ਜੰਗ ਦੇ ਪਹਿਲੇ ਪੜਾਅ ਵਿੱਚ ਜਦੋਂ ਸ਼ਾਹੀ ਫੌਜਾਂ ਦੀਆਂ ਤੋਪਾਂ ਨੇ ਅੱਗ ਵਰਾਉਣੀ ਸ਼ੁਰੂ ਕੀਤੀ ਤਾਂ ਬਨੇਮੇ ਧਾੜਵੀ ਤੇ ਲੁਟੇਰੇ ਭੱਜ ਨਿਕਲੇ, ਜਿਸ ਨਾਲ ਸਿੱਖ ਸੈਨਾਵਾਂ ਵਿੱਚ ਖਲਬਲੀ ਮੱਚ ਗਈ। ਇਸ ਸਬੰਧ ਵਿੱਚ ਪ੍ਰਸਿੱਧ ਇਤਿਹਾਸਕਾਰ ਅਰਵਿਨ ਆਪਣੀ ਪੁਸਤਕ 'ਲੇਟਰ ਮੁਗਲਜ਼' ਵਿੱਚ ਲਿਖਦਾ ਹੈ ਕਿ "ਮੁਢਲੇ ਹੱਲੇ ਵਿੱਚ ਹੀ ਮਾਮੂਲੀ ਰੋਕ ਪਿਛੋਂ ਹੀ ਸਿੱਖ ਭੱਜ ਨਿਕਲੇ।" ਇਤਿਹਾਸਕਾਰ ਕਰਮ ਸਿੰਘ ਲਿਖਦਾ ਹੈ ਕਿ ਬਾਜ਼ੀ ਜਾਂਦੀ ਵੇਖ ਕੇ ਉਪ-ਕਮਾਂਡਰ ਬਾਜ਼ ਸਿੰਘ "ਘੋੜਾ ਦੌੜਾ ਕੇ ਬੰਦੇ ਪਾਸ ਗਿਆ ਅਤੇ ਕਿਹਾ ਕਿ ਤੁਹਾਡੇ ਵਾਲੋਂ ਮੈਦਾਨ ਹੱਥੋਂ ਜਾਂਦਾ ਨਜ਼ਰ ਆ ਰਿਹਾ ਹੈ, ਜੇ ਕਰ ਥੋੜ੍ਹਾ ਚਿਰ ਇਹੋ ਹਾਲ ਰਿਹਾ ਤਾਂ ਮੁੜ ਕੇ ਪੈਰ ਜੰਮਣੇ ਔਖੇ ਹੋ ਜਾਣਗੇ। ਬੰਦਾ ਬਹਾਦਰ ਵੀ ਇਨ੍ਹਾਂ ਗੱਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਝੱਟ ਸਵਾਰ ਹੋਇਆ ਅਤੇ ਮੈਦਾਨ ਵਿੱਚ ਆ ਉਤਰਿਆ।"

ਬੰਦਾ ਬਹਾਦਰ ਦੀ ਰਹਿਨੁਮਾਈ 'ਚ ਹਮਲਾ ਏਨਾ ਜ਼ੋਰਦਾਰ ਸੀ ਕਿ ਦੁਸ਼ਮਣ ਦੀਆਂ ਫੌਜਾਂ ਵਿੱਚ ਭਗਦੜ ਮੱਚ ਗਈ। ਖਾਲਸੇ ਦੇ ਲਗਾਤਾਰ ਖੂੰਖਾਰ ਹੱਲਿਆਂ ਦੇ ਸਾਹਮਣੇ ਮੁਗਲ ਫੌਜ ਖਲੋ ਨਾ ਸਕੀ। ਜਾਹਿਰ ਹੈ, ਜਾਂਬਾਜ਼ ਯੋਧੇ ਅਤੇ ਸਿਦਕੀ ਕਮਾਂਡਰ ਬਾਜ਼ ਸਿੰਘ ਨੇ ਇਸ ਜੰਗ ਵਿੱਚ ਅਹਿਮ ਰੋਲ ਅਦਾ ਕੀਤਾ..... ਪਰ ਚੇਤੇ ਰਹੇ ! ਬੰਦਾ ਬਹਾਦਰ ਦੇ

ਦੂਸਰੇ ਜਰਨੈਲਾਂ, ਜਿਨ੍ਹਾਂ ਵਿੱਚ ਫਤਹਿ ਸਿੰਘ, ਕਰਮ ਸਿੰਘ, ਧਰਮ ਸਿੰਘ, ਆਲੀ ਸਿੰਘ, ਬਿਨੋਦ ਸਿੰਘ, ਰਾਮ ਸਿੰਘ, ਸ਼ਾਮ ਸਿੰਘ ਆਦਿ ਮੁੱਖ ਤੌਰ 'ਤੇ ਸ਼ਾਮਲ ਸਨ, ਨੇ ਵੀ ਉਸੇ ਸ਼ਿੱਦਤ ਤੇ ਬਹਾਦਰੀ ਨਾਲ ਆਪੋ-ਆਪਣੀ ਭੂਮਿਕਾ ਨਿਭਾਈ।

ਬਾਜ਼ ਸਿੰਘ ਦੀ ਸੂਰਮਗਤੀ ਦੇ ਹੋਰ ਅਨੇਕਾਂ ਹਵਾਲੇ ਇਤਿਹਾਸ ਦੇ ਪੰਨਿਆਂ 'ਤੇ ਸੁਰੱਖਿਅਤ ਹਨ। 'ਅਹਿਵਾਲਿ ਸਲਾਤੀਨਿ-ਹਿੰਦ' ਦਾ ਕਰਤਾ ਲਿਖਦਾ ਹੈ ਕਿ "ਵਜ਼ੀਰ ਖਾਂ ਨੇ ਬਾਜ਼ ਸਿੰਘ ਦੇ ਰੂ-ਬ-ਰੂ ਹੋ ਕੇ ਉਸ ਨੂੰ ਲਲਕਾਰਿਆ ਅਤੇ ਨੇਜਾ ਲੈ ਕੇ ਉਸ ਉਪਰ ਟੁੱਟ ਪਿਆ। ਬਾਜ ਸਿੰਘ ਨੇ ਨੇਜ਼ਾ ਵਜ਼ੀਰ ਖਾਂ ਦੇ ਹੱਥੋਂ ਖੋਹ ਲਿਆ ਅਤੇ ਉਸ ਦੇ ਘੋੜੇ ਦੇ ਸਿਰ ਵਿੱਚ ਮਾਰ ਕੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਕੁਝ ਚਿਰ ਪਿਛੋਂ ਵਜ਼ੀਰ ਖਾਂ ਨੇ ਇੱਕ ਤੀਰ ਆਪਣੇ ਭੱਥੇ ਵਿਚੋਂ ਕੱਢ ਕੇ ਬਾਜ਼ ਸਿੰਘ ਦੀ ਬਾਂਹ ਉੱਤੇ ਮਾਰਿਆ ਅਤੇ ਤਲਵਾਰ ਸੂਤ ਕੇ ਉਸ ਵੱਲ ਵਧਿਆ ਕਿ ਉਸ ਨੂੰ ਮਾਰ ਮੁਕਾਏ। ਇਸ ਵੇਲੇ ਫਤਹਿ ਸਿੰਘ ਨੇ, ਜੋ ਪਿਛਲੇ ਪਾਸੇ ਖੜਾ ਸੀ, ਆਪਣੀ ਤਲਵਾਰ ਸੂਤ ਲਈ ਅਤੇ ਵਜ਼ੀਰ ਖਾਂ ਉੱਤੇ ਇਤਨੇ ਜ਼ੋਰ ਦਾ ਵਾਰ ਕੀਤਾ ਕਿ ਇਹ, ਉਸ ਦੇ ਮੋਢੇ ਵਿਚੋਂ ਦੀ ਉਸ ਦੀ ਕਮਰ ਤੱਕ ਉਤਰ ਗਈ ਅਤੇ ਨਵਾਬ ਦਾ ਸਿਰ ਭੋਇੰ 'ਤੇ ਜਾ ਡਿੱਗਿਆ। ਇਹ ਘਟਨਾ 12 ਮਈ, 1710 ਨੂੰ ਵਾਪਰੀ।

ਖਾਫ਼ੀ ਖ਼ਾਨ ਲਿਖਦਾ ਹੈ ਕਿ "ਇਸਲਾਮ ਦੀ ਸੈਨਾ ਦਾ ਹਰ ਆਦਮੀ ਕੇਵਲ ਮੁਗਲ ਸੈਨਿਕਾਂ ਦੇ ਕੱਪੜਿਆਂ ਵਿੱਚ ਹੀ ਆਪਣੀ ਜਾਨ ਬਚਾ ਕੇ ਭੱਜ ਸਕਿਆ। ਸਿੱਖਾਂ ਨੇ ਭੱਜੇ ਜਾਂਦੇ ਮੁਗਲ ਸੈਨਿਕਾਂ ਦਾ ਸਰਹਿੰਦ ਤੱਕ ਪਿਛਾ ਕੀਤਾ।" ਮੈਦਾਨ ਸਿੱਖਾਂ ਦੇ ਹੱਥ ਆਇਆ। ਨਿਰਸੰਦੇਹ, ਬਾਜ਼ ਸਿੰਘ ਦੀ ਜੰਗੀ ਸੂਝ ਤੇ ਪੈਂਤੜੇਬਾਜ਼ੀ ਨੇ ਖਾਲਸੇ ਦੀ ਸੰਭਾਵੀ ਹਾਰ ਨੂੰ ਜਿੱਤ ਵਿੱਚ ਬਦਲ ਕੇ ਰੱਖ ਦਿੱਤਾ। ਤਾਹੀਉਂ ਇਤਿਹਾਸਕਾਰ ਤੇ ਵਿਦਵਾਨ, ਬਾਜ਼ ਸਿੰਘ ਨੂੰ ਬੰਦਾ ਬਹਾਦਰ ਦੀ 'ਸੱਜੀ ਬਾਂਹ' ਵਜੋਂ ਮਾਨਤਾ ਦਿੰਦੇ ਹਨ।

14 ਮਈ 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖਲ ਹੋਏ। ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਜਾਂਬਾਜ਼ ਯੋਧੇ ਬਾਜ਼ ਸਿੰਘ ਨੂੰ ਸਰਹਿੰਦ ਦਾ ਸੂਬੇਦਾ ਨਿਯੁਕਤ ਕੀਤਾ ਅਤੇ ਆਲੀ ਸਿੰਘ ਨੂੰ ਉਸ ਦਾ ਡਿਪਟੀ ਥਾਪਿਆ (ਫਤਹਿ ਸਿੰਘ ਨੂੰ ਸਮਾਣੇ ਦਾ ਹਾਕਮ ਬਣਾਇਆ ਗਿਆ ਅਤੇ ਰਾਮ ਸਿੰਘ ਤੇ ਬਿਨੋਦ ਸਿੰਘ ਨੂੰ ਥਾਨੇਸਰ ਦੇ ਰਾਜ-ਪ੍ਰਬੰਧ ਦੀ ਜ਼ਿੰਮੇਵਾਰੀ ਸੌਂਪੀ ਗਈ)। ਬਾਜ਼ ਸਿੰਘ ਦਾ ਜ਼ਿਕਰ ਕਰਦਿਆਂ, ਡਾ. ਗੰਡਾ ਸਿੰਘ ਆਪਣੀ ਪੁਸਤਕ 'ਬੰਦਾ ਸਿੰਘ ਬਹਾਦੁਰ' ਦੇ ਪੰਨਾ 233 'ਤੇ ਲਿਖਦਾ ਹੈ ਕਿ ਬਾਜ਼ ਸਿੰਘ ਮੀਰਪੁਰ ਪੱਟੀ ਦਾ ਵਸਨੀਕ ਅਤੇ ਬੱਲ ਗੋਤ ਦਾ ਜੱਟ ਸੀ। ਉਸ ਨੂੰ ਕਲਗੀਧਰ ਦੇ ਹੱਥੋਂ ਅੰਮ੍ਰਿਤ ਛੱਕਣ ਦਾ ਮਾਣ ਹਾਸਲ ਸੀ।

ਸਿੱਖ ਰਾਜ ਦੀ ਸਥਾਪਨਾ ਕਰਨ ਉਪਰੰਤ ਬੰਦਾ ਬਹਾਦਰ ਨੇ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ, ਪਰ ਸਰਹਿੰਦ ਨੂੰ ਆਪਣਾ ਕੇਂਦਰੀ ਅੱਡਾ ਬਣਾਈ ਰੱਖਿਆ।

ਬੰਦਾ ਬਹਾਦਰ ਦੀ ਚੜ੍ਹਤ ਤੋਂ ਭੈਅ-ਭੀਤ ਹੋ ਕੇ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਖੁਦ ਵੱਡੀ ਫੌਜ ਲੈ ਕੇ ਪੰਜਾਬ ਵਿੱਚ ਦਾਖਲ ਹੋਇਆ। ਮੌਕੇ ਅਨੁਸਾਰ ਬੰਦਾ ਬਹਾਦਰ ਅਤੇ ਸਿੱਖ ਸੈਨਿਕ ਪਹਾੜਾਂ ਵੱਲ ਨਿਕਲ ਗਏ। 18 ਫਰਵਰੀ 1712 ਨੂੰ ਬਹਾਦਰ ਸ਼ਾਹ ਦੀ ਲਾਹੌਰ ਵਿਖੇ ਮੌਤ ਹੋਈ। ਮੌਕੇ ਤੋਂ ਲਾਭ ਉਠਾਉਂਦਿਆਂ ਬੰਦਾ ਬਹਾਦਰ ਮੁੜ ਕਦੀ ਇਲਾਕਿਆਂ 'ਤੇ ਕਾਬਜ਼ ਹੋ ਗਿਆ। ਅੰਤ ਮਾਰਚ 1715 ਵਿੱਚ, ਉਹ ਆਪਣੇ ਸੈਨਿਕਾਂ ਅਤੇ 'ਸੂਬੇਦਾਰ' ਬਾਜ਼ ਸਿੰਘ ਤੇ ਦੂਸਰੇ ਪ੍ਰਮੁੱਖ ਜਰਨੈਲਾਂ (ਬਿਨੋਦ ਸਿੰਘ ਨੂੰ ਛੱਡ ਕੇ, ਸਮੇਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਮੁਗਲ ਫੌਜ ਦੇ ਘੇਰੇ ਵਿੱਚ ਆ ਗਿਆ)।

7 ਦਸੰਬਰ, 1715 ਨੂੰ ਸ਼ਾਹੀ ਫੌਜਾਂ ਨੇ ਗੜ੍ਹੀ 'ਤੇ ਕਬਜ਼ਾ ਕਰਕੇ ਬੰਦਾ ਬਹਾਦਰ ਅਤੇ ਉਸ ਦੇ ਲਗਪਗ 800 ਸਾਥੀਆਂ ਨੂੰ ਗ੍ਰਿਫਤਾਰ ਕਰਕੇ ਪਹਿਲਾਂ ਲਾਹੌਰ ਲਿਆਂਦਾ ਗਿਆ ਅਤੇ ਫਿਰ ਜਲੂਸ ਦੀ ਸ਼ਕਲ ਵਿੱਚ ਦਿੱਲੀ ਲਿਜਾਇਆ ਗਿਆ। ਇਹ ਜਲੂਸ 27 ਫਰਵਰੀ 1716 ਨੂੰ ਦਿੱਲੀ ਵਿੱਚ ਦਾਖਲ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਪ੍ਰਮੁੱਖ ਸਾਥੀਆਂ (ਸੂਬੇਦਾਰ ਬਾਜ਼ ਸਿੰਘ, ਭਾਈ ਆਲੀ ਸਿੰਘ, ਭਾਈ ਮਾਲੀ ਸਿੰਘ, ਭਾਈ ਰਾਮ ਸਿੰਘ ਆਦਿ) ਨੂੰ ਤ੍ਰਿਪੋਲੀਆ ਵਿਖੇ ਕੈਦ ਲਈ ਇਬਰਾਹੀਮ-ਉਦ-ਦੀਨ ਮੀਰ ਆਤਿਸ਼ ਦੇ ਹਵਾਲੇ ਕਰ ਦਿੱਤਾ ਗਿਆ। ਬਾਕੀਆਂ ਨੂੰ

ਸਰਬਰਾਹ ਖਾਨ ਦੇ ਹਵਾਲੇ ਕੀਤਾ ਗਿਆ। ਬੰਦਾ ਬਹਾਦਰ ਦੀ ਪਤਨੀ ਰਾਣੀ ਰਤਨਾ ਅਤੇ ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਨੂੰ ਵੱਖਰੇ ਤੌਰ 'ਤੇ ਕੈਦ ਵਿੱਚ ਰੱਖਿਆ ਗਿਆ।

5 ਮਾਰਚ, 1716 ਨੂੰ ਸਿੱਖ ਕੈਦਿਆਂ ਦਾ ਕਤਲੇਆਮ ਸ਼ੁਰੂ ਹੋਇਆ ਅਤੇ ਸੱਤ ਦਿਨਾਂ ਤੱਕ ਲਗਾਤਾਰ ਜਾਰੀ ਰਿਹਾ। ਇਸ ਤੋਂ ਬਾਅਦ ਤਿੰਨ ਮਹੀਨਿਆਂ ਤੱਕ ਚੁੱਪ ਵਰਤੀ ਰਹੀ।

9 ਜੂਨ 1716 ਨੂੰ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਫਿਰ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀਆਂ ਅਤੇ ਉਸ ਦੇ ਪੁੱਤਰ ਅਜੈ ਸਿੰਘ ਨੂੰ ਉਸ ਦੇ ਸਾਹਮਣੇ ਕਤਲ ਕੀਤਾ ਗਿਆ। ਅੰਤ, ਅਸਹਿ ਤੇ ਅਕਹਿ ਤਸੀਹੇ ਦੇਣ ਉਪਰੰਤ ਬਾਬਾ ਜੀ ਦਾ ਸਿਰ ਕਲਮ ਕਰ ਦਿੱਤਾ ਗਿਆ।

ਜ਼ਰਾ ਧਿਆਨ ਦੇਣਾ ! ਡਾ. ਗੰਡਾ ਸਿੰਘ ਆਪਣੀ ਪੁਸਤਕ 'ਬੰਦਾ ਸਿੰਘ ਬਹਾਦਰ' ਦੇ ਪੰਨਾ 172 'ਤੇ ਲਿਖਦਾ ਹੈ ਕਿ ਇਸ ਮੌਕੇ ਤੇ ਬਾਜ਼ ਸਿੰਘ ਦੀ ਸੂਰਮਗਤੀ ਬਾਰੇ ਬਾਵਾ ਸਰੂਪ ਦਾਸ ਨੇ 'ਮਹਿਮਾ ਪ੍ਰਕਾਸ਼' ਵਿੱਚ ਇੱਕ ਪ੍ਰਸੰਗ ਦਿੱਤਾ ਹੈ।ਉਹ ਲਿਖਦਾ ਹੈ ਕਿ ਬਾਦਸ਼ਾਹ ਫਰੁਖਸੀਅਰ ਨੇ (ਸ਼ਾਇਦ ਕਤਲ ਕਰਨ ਲਈ ਲਿਜਾਣ ਤੋਂ ਪਹਿਲਾਂ) ਸਿੰਘਾਂ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ: "ਮੈਂ ਸੁਣਿਆਂ ਸੀ, ਤੁਹਾਡੇ ਵਿੱਚ ਬਾਜ਼ ਸਿੰਘ ਨਾਮੀ ਇੱਕ ਸਿੱਖ ਬੜਾ ਬਹਾਦੁਰ ਹੈ ਅਤੇ ਗੁਰੂ ਦੀ ਉਸ ਪਰ ਬੜੀ ਕਿਰਪਾ ਹੈ।" ਬਾਜ਼ ਸਿੰਘ ਨੇ ਇਸ ਪਰ ਉਤਰ ਦਿੱਤਾ, "ਮੈਂ ਹਾਂ ਬਾਜ਼ ਸਿੰਘ, ਗੁਰੂ ਮਹਾਰਾਜ ਦਾ ਇੱਕ ਤੁੱਛ ਸੇਵਕ।" ਬਾਦਸ਼ਾਹ ਨੇ ਕਿਹਾ, "ਓ ! ਤੂੰ ਤਾਂ ਬੜਾ ਬਹਾਦੁਰ ਆਦਮੀ ਸੀ, ਪਰ ਹੁਣ ਤੇਰੇ ਪਾਸੋਂ ਕੁਝ ਵੀ ਭੀ ਨਹੀਂ ਹੋ ਸਕਦਾ।" ਬਾਜ਼ ਸਿੰਘ ਨੇ ਉੱਤਰ ਵਿੱਚ ਕਿਹਾ, "ਜੇ ਤੁਸੀਂ ਮੇਰੀਆਂ ਬੇੜੀਆਂ ਖੁਲ੍ਹਵਾ ਦਿਓ ਤਾਂ ਹੁਣ ਭੀ ਮੈਂ ਤੁਹਾਨੂੰ ਕੁਝ ਤਮਾਸ਼ਾ ਵਿਖਾ ਦਿਆਂਗਾ।" ਇਸ ਪਰ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਦੀਆਂ ਬੇੜੀਆਂ ਖੋਲ੍ਹ ਦਿੱਤੀਆਂ ਜਾਣ। ਬਾਜ਼ ਸਿੰਘ ਹਿੱਲਣ ਜੁੱਲਣ ਜੋਗਾ ਹੀ ਹੋਇਆ ਸੀ ਕਿ ਉਹ ਬਾਜ਼ ਵਾਗੂੰ ਬਾਦਸ਼ਾਹ ਦੇ ਬੰਦਿਆਂ ਉੱਤੇ ਟੁੱਟ ਪਿਆ ਅਤੇ ਦੋ-ਤਿੰਨਾਂ ਨੂੰ ਆਪਣੀ ਹੱਥੀਂ ਪਈਆਂ ਹੋਈਆਂ ਬੇੜੀਆਂ ਨਾਲ ਹੀ ਮਾਰ ਮੁਕਾਇਆ। ਫੇਰ ਉਹ ਇੱਕ ਸ਼ਾਹੀ ਅਮੀਰ (ਸਰਦਾਰ) ਵੱਲ ਹੋਇਆ, ਪਰ ਇਸ ਵੇਲੇ ਬਾਦਸ਼ਾਹੀ ਸੇਵਾਦਾਰਾਂ ਨੇ ਇਸ ਨੂੰ ਫੜ ਲਿਆ ਅਤੇ ਕਤਲ ਕਰ ਦਿੱਤਾ।

ਸੋ, ਭਾਈ ਬਾਜ਼ ਸਿੰਘ ਜਿਥੇ ਇੱਕ ਨਿਧੜਕ ਯੋਧਾ ਸੀ, ਉੱਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ। ਗੌਰਤਲਬ ਹੈ ਕਿ ਸੂਬੇਦਾਰ ਵਜ਼ੀਰ ਖਾਂ ਨੂੰ ਮੌਤੇ ਦੇ ਘਾਟ ਉਤਾਰਨ ਵਿੱਚ ਬਾਜ਼ ਸਿੰਘ ਨੇ ਮੋਹਰੀ ਰੋਲ ਅਦਾ ਕੀਤਾ ਅਤੇ ਇਹ ਇੱਕ ਅਜਿਹੀ ਘਟਨਾ ਸੀ, ਜਿਸ ਨੇ ਲਹੂ ਨਾਲ ਲਥ-ਪਥ ਸਿੱਖ ਇਤਿਹਾਸ ਦੇ ਪੈਰ ਧੋ ਕੇ ਅਜਿਹੀਆਂ ਝਾਂਜਰਾਂ ਪਾਈਆਂ ਹਨ, ਜਿਨ੍ਹਾਂ ਦਾ ਛਣਕਾਟਾ ਅੱਜ ਵੀ ਸੁਣਾਈ ਦਿੰਦਾ ਹੈ। ਦੂਜਾ, ਸਰਹਿੰਦ 'ਤੇ ਜਿੱਤ ਪ੍ਰਾਪਤ ਕਰ ਕੇ 'ਰਾਜ ਕਰੇਗਾ ਖਾਲਸਾ' ਦੀ ਜਿਹੜੀ ਜੋਤ ਸਿੱਖ ਮਨਾਂ ਅੰਦਰ ਜਗਾਈ ਸੀ, ਉਹ ਅੱਜ ਵੀ ਹਰ ਸਿੱਖ ਦੇ ਸੀਨੇ ਵਿੱਚ ਇੱਕ ਸੂਹੀ ਲਾਟ ਬਣ ਕੇ ਮਚ ਰਹੀ ਹੈ।

ਮੌਜੂਦਾ ਵਰ੍ਹਾ 2016 ਬਾਬਾ ਬੰਦਾ ਸਿੰਘ ਬਹਾਦਰ ਅਤੇ ਬਾਜ਼ ਸਿੰਘ ਸਮੇਤ ਉਸ ਦੇ ਦੂਜੇ ਪ੍ਰਮੁੱਖ ਜਰਨੈਲਾਂ ਤੇ ਸਿਦਕੀ ਸਿੰਘਾਂ ਦੀ ਸ਼ਹਾਦਤ ਦੀ ਤੀਜੀ ਸਤਾਬਦੀ ਦਾ ਵਰ੍ਹਾ ਹੈ। ਪਹਿਲੀਆਂ ਦੋ ਸ਼ਤਾਬਦੀਆਂ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਪ੍ਰਤੀ ਪ੍ਰਚੱਲਤ ਗਲਤ-ਫਹਿਮੀਆਂ ਦੀ ਭੇਟ ਚੜ੍ਹ ਗਈਆਂ ਹਨ....। ਖੁਸ਼ੀ ਦੀ ਗੱਲ ਹੈ ਕਿ ਇਸ ਵਾਰ ਕੌਮ ਆਪਣੇ ਫਰਜ਼ ਪ੍ਰਤੀ ਸੁਚੇਤ ਹੈ ਅਤੇ ਕੁਝ ਸਾਰਥਿਕ ਪ੍ਰੋਗਰਾਮ ਉਲੀਕੇ ਜਾ ਰਹੇ ਹਨ। ਇਸ ਅਵਸਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਰਹਿੰਦ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਦਾ ਘੋੜੇ 'ਤੇ ਸਵਾਰ ਮੁਦਰਾ ਵਿੱਚ ਇੱਕ ਬੁੱਤ ਲਗਾਇਆ ਜਾਣਾ ਚਾਹੀਦਾ ਹੈ। ਦੂਜਾ, ਸਰਹਿੰਦ ਦੀ ਜਿੱਤ ਦੇ ਨਾਇਕ ਅਤੇ ਸਰਹਿੰਦ ਦੇ ਸਿੱਖ ਸੂਬੇਦਾਰ ਭਾਈ ਬਾਜ਼ ਸਿੰਘ ਦੀ ਯਾਦ ਨੂੰ ਸਮਰਪਿਤ, ਸਰਹਿੰਦ ਵਿਖੇ, ਇੱਕ ਯਾਦਗਾਰੀ ਗੇਟ ਜਾਂ ਕਿਸੇ ਹੋਰ ਢੁੱਕਵੀਂ ਯਾਦਗਾਰ ਦੀ ਸਥਾਪਨਾ ਕੀਤੀ ਜਾਣੀ ਚਾਹੀਦੀ ਹੈ। ਆਮੀਨ !

*9217845812*

----- 0 -----

# ਸਿੱਖ ਧਰਮ ਤੇ ਕਰਮਕਾਂਡ

*ਜਸਵੰਤ ਸਿੰਘ*

ਸਿੱਖ ਧਰਮ ਜਾਂ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ (Philosophy of Sikh Religion) ਚਾਰ ਬਿੰਦੂਆਂ 'ਤੇ ਅਧਾਰਤ ਹੈ। ਮੁੰਦਾਵਣੀ ਮਹਲਾ ੫ ਦੇ ਅਨੁਸਾਰ ਸਤੁ ਸੰਤੋਖੁ, ਵਿਚਾਰ ਤੇ ਨਾਮ।

**੧. ਸਤੁ ਕੀ ਹੈ?** ਮਰਨਾ ਸਚੁ ਹੈ, ਕਿਸੇ ਸਮੇਂ ਅਨੁਸਾਰ ਇੱਕ ਦਿਨ ਜੀਵ ਨੇ ਸੰਸਾਰ ਤੋਂ ਜਾਣਾਂ ਹੀ ਹੈ। ਦਾਰਾ, ਮੀਤ, ਧੀਆਂ, ਪੁੱਤਰ ਆਦਿ ਤੇ ਮਹਿਲ ਮਾੜੀਆਂ (ਮਾਈਆ) ਇੱਥੇ ਹੀ ਰਹਿ ਜਾਣੇ ਹਨ, ਤੇ ਨਾ ਹੀ ਪਰਲੋਕ ਵਿੱਚ ਸਹਾਈ ਹੁੰਦੇ ਹਨ। ਜੀਵ ਦੀ ਸੰਸਾਰ ਯਾਤਰਾ ਵਿੱਚ ਚੰਗੇ ਕੀਤੇ ਕੰਮ ਹੀ ਪਰਲੋਕ ਵਿੱਚ ਸਹਾਈ ਹੁੰਦੇ ਹਨ ਤੇ ਸੰਸਾਰ ਵਿੱਚ ਇਕ ਅਭੁੱਲ ਯਾਦਗਾਰ ਬਣ ਕੇ ਦਰਸ਼ਨ ਮਾਰਗ ਕਰਦੇ ਹਨ। ਜਦ ਜੀਵ ਨੂੰ ਇਹ ਸਚਾਈ ਸਮਝ ਆ ਜਾਂਦੀ ਹੈ ਉਹ ਮੰਦੇ ਕੰਮ ਨਹੀਂ ਕਰਦਾ। ਉਸ ਦਾ ਜੀਵਨ ਪਰਉਪਕਾਰੀ ਬਣ ਜਾਂਦਾ ਹੈ।

**੨. ਦੂਜਾ ਹੈ ਸੰਤੋਖ**- ਸੰਤੋਖੀ ਹੋਣਾ ਵੀ ਬਹੁਤ ਜ਼ਰੂਰੀ ਹੈ। ਸੰਤੋਖੀ ਹੋਣ ਨਾਲ ਕਾਮ, ਕਰੋਧ, ਲੋਭ, ਮੋਹ, ਹੰਕਾਰ ਵੱਸ ਆ ਜਾਂਦੇ ਹਨ। ਸੰਤੋਖੀ ਜੀਵ ਸੰਸਾਰਕ ਯਾਤਰਾ ਵਿੱਚ ਸੱਚੀ ਸੁੱਚੀ ਕਮਾਈ ਕਰਨ ਵਿੱਚ ਵਿਸ਼ਵਾਸ਼ ਰੱਖਦਾ ਹੈ। ਪਰਿਵਾਰਕ ਤੇ ਸਮਾਜਿਕ ਜ਼ਿੰਮੇਵਾਰੀਆਂ ਵਿੱਚ ਗ੍ਰਸਤ ਰਹਿੰਦਾ ਹੈ। ਉਹ ਸੱਚੀ ਸੁੱਚੀ ਕਮਾਈ ਵਿਚੋਂ ਦਸਵੰਧ ਲੋੜਵੰਦਾਂ ਨੂੰ ਦਾਨ ਕਰਦਾ ਹੈ, ਸੋ ਸਹੀ 'ਸੇਵਾ' ਹੈ। ਸੰਸਾਰ ਦੀ ਗਤੀ ਕਹਿ ਲਓ ਜਾਂ ਚਾਲ ਸੇਵਾ ਤੇ ਸਹਿਯੋਗ ਨਾਲ ਹੀ ਚੱਲਦੀ ਹੈ ਤੇ ਚੱਲ ਵੀ ਰਹੀ ਹੈ, ਨਹੀਂ ਤਾਂ ਪਰਲਉ ਆ ਜਾਵੇ।

**੩. ਵਿਚਾਰ**-ਜਿਸ ਜੀਵ ਨੂੰ ਗੁਰਮਤਿ ਦੀ ਸੋਝੀ ਹੋ ਜਾਂਦੀ ਹੈ ਉਹ ਗੁਰਮੁਖਿ ਬਣ ਜਾਂਦਾ ਹੈ। ਉਹ ਸੰਸਾਰਕ ਜੀਵ ਯਾਤਰਾ ਵਿੱਚ ਸੋਚ ਵਿਚਾਰ ਨਾਲ ਕਿਰਤ ਕਰਦਾ ਹੈ। **ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥੧੨੪੫॥** ਉਹ ਜੀਵ ਦਾਨੀ ਬਣ ਜਾਂਦਾ ਹੈ।

**੪. ਨਾਮ ਕੀ ਹੈ?**-ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥ ਜਪੁਜੀ॥ ਉਹ ਸਾਰੀ ਰਚਨਾ ਵਿੱਚ ਅਕਾਲ ਪੁਰਖ ਦੇ ਦਰਸ਼ਨ ਕਰਦਾ ਹੈ। ਸਾਰੀ ਰਚਨਾ ਇੱਕ ਪਰਿਵਾਰ ਦੇ ਰੂਪ ਵਿੱਚ ਦੇਖਦਾ ਹੈ। ਉਹ ਕਿਸੇ ਨਾਲ ਵਿਤਕਰਾ ਜਾਂ ਭੇਦ ਨਹੀਂ ਕਰਦਾ।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥੧੩੪੯॥**

ਜੋ ਜੀਵ ਇਨ੍ਹਾਂ ਚਾਰ ਬਿੰਦੂਆਂ ਦੀ ਪਾਲਨਾਂ ਕਰਦਾ ਹੈ, ਉਸ ਨੂੰ ਕੋਈ ਦੁੱਖ ਸੁੱਖ ਨਹੀਂ ਪੋਂਹਦਾ। ਉਸ ਦੀ ਜੀਵਨ ਯਾਤਰਾ ਸਫਲ ਹੋ ਜਾਂਦੀ ਹੈ। ਗੁਰਬਾਣੀ ਦਾ ਉਪਦੇਸ਼ ਹੈ-

**ਭਾਈ ਰੇ ਗੁਰਮੁਖਿ ਬੂਝੈ ਕੋਇ॥ ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ॥੩੩॥**

ਅੱਜ ਦਾ ਸਮਾਜ ਪਦਾਰਥ-ਵਾਦ ਦੇ ਪ੍ਰਭਾਵ ਕਾਰਨ ਕਰਮ-ਕਾਂਡਾਂ ਵਿੱਚ ਬੁਰੀ ਤਰ੍ਹਾਂ ਜਕੜਿਆ ਹੋਇਆ ਹੈ। ਦਿਨ ਰਾਤ ਸੁੱਖ ਸਾਧਨ ਜਟਾਉਣ ਵਿੱਚ ਪੱਬਾਂ ਭਾਰ ਭੱਜਿਆ ਫਿਰਦਾ ਹੈ। ਸੁੱਖ ਸਾਧਨ ਜੁਟਾ ਕੇ ਵੀ ਅਸ਼ਾਂਤ ਹੈ ਤੇ ਮਾਨਸਿਕ ਰੋਗੀ ਬਣ ਗਿਆ ਹੈ। ਇਸ ਕਾਰਨ ਭ੍ਰਿਸ਼ਟਾਚਾਰੀ ਵਿੱਚ ਵਾਧਾ ਹੋ ਰਿਹਾ ਹੈ। ਦਿਆਨਤਦਾਰੀ ਸ਼ਬਦਾਂ ਵਿੱਚ ਸਿਮਟ ਕੇ ਰਹਿ ਗਈ ਹੈ। ਖੂਨੀ ਰਿਸ਼ਤਿਆਂ ਵਿੱਚ ਦਰਾਰ ਆ ਗਈ ਹੈ। ਗੁਰੂ ਨਾਨਕ ਦੇਵ ਜੀ ਦੀ ਕਲਪਨਾਂ ਦਾ ਸਾਂਝੀਵਾਲਤਾ ਤੇ ਭਾਈਚਾਰੇ ਦਾ ਸਮਾਜ ਖੇਰੂੰ ਖੇਰੂੰ ਹੁੰਦਾ ਜਾ ਰਿਹਾ ਹੈ। ਇਸ ਪ੍ਰਭਾਵ ਤੋਂ ਸਾਡੇ ਧਾਰਮਿਕ ਸਥਾਨ

ਗੁਰਦੁਆਰਾ ਵੀ ਅਛੂਤੇ ਨਹੀਂ ਰਹੇ। ਗੁਰਬਾਣੀ ਦਾ ਫੁਰਮਾਨ ਹੈ-

**ਸੁਖੁ ਨਾਹੀ ਬਹੁਤੇ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥ ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥੧੧੪੭॥**

ਜਿੱਥੇ ਗੁਰਦੁਆਰਾ ਸਾਹਿਬ ਤੋਂ ਸਾਨੂੰ ਨੇਕ ਤੇ ਸੁਖਾਵੀਂ ਜੀਵਨ ਘਾੜਤ ਘੜ੍ਹਨ ਦੀ ਸੇਧ ਮਿਲਣੀ ਚਾਹੀਦੀ ਸੀ, ਉਹ ਵੀ ਕਰਮਕਾਂਡਾਂ ਦਾ ਕੇਂਦਰ ਬਣ ਗਏ ਹਨ। ਗੁਰੂ ਨਾਨਕ ਸਾਹਿਬ ਦੇ ਮਿਸ਼ਨ ਪਰਚਾਰਨ ਵਿੱਚ ਰੁਕਾਵਟ ਬਣਦੇ ਜਾ ਰਹੇ ਹਨ। ਰਹਿਤ ਮਰਿਆਦਾ ਦਾ ਬਿਲਕੁਲ ਪਾਲਣ ਨਹੀਂ ਹੋ ਰਿਹਾ ਹੈ। ਅਨੇਕਾਂ ਗੁਰਪੁਰਬ ਤੇ ਗੁਰਮਤਿ ਸਮਾਗਮ ਦੇਖਾ ਦੇਖੀ ਰਸਮੀਂ ਤੌਰ 'ਤੇ ਮਨਾਏ ਜਾਂਦੇ ਹਨ। ਅਖੰਡ ਪਾਠ ਰੌਲਾ ਰੱਪੇ ਦੇ ਕਾਰਨ ਬੰਦ ਕਮਰਿਆਂ ਵਿੱਚ ਕੀਤੇ ਜਾਂਦੇ ਹਨ। ਅਖੰਡ ਪਾਠ ਦੀ ਅਰੰਭਤਾ ਤੇ ਸਮਾਪਤੀ ਤੇ ਥੋੜ੍ਹੀ ਬਹੁਤੀ ਸੰਗਤ ਜ਼ਰੂਰ ਹਾਜ਼ਰੀ ਭਰਦੀ ਹੈ। ਡੇਰੇਦਾਰਾਂ ਸੰਤਾਂ ਤੇ ਬਾਬਿਆਂ ਦਾ ਸੰਪਟ/ਅਖੰਡ ਪਾਠਾਂ ਤੇ ਇਕੋਤਰੀਆਂ ਦਾ ਪੰਜਾਬ ਵਿੱਚ ਹੜ੍ਹ ਲਿਆਂਦਾ ਪਿਆ ਹੈ। ਭੋਲੀਆਂ ਭਾਲੀਆਂ ਸੰਗਤਾਂ ਤੋਂ ਮਾਇਆ ਇਕੱਠੀ ਕਰਨ ਦਾ ਧੰਦਾ ਬਣਾ ਰੱਖਿਆ ਹੈ, ਪਾਠ ਮੁੱਖ ਵਿਕਦੇ ਹਨ।

ਗੁਰਬਾਣੀ ਸੁਣਨ ਤੇ ਮੰਨਣ ਦਾ ਮਹੱਤਵ ਜਪੁਜੀ ਜੀ ਸਾਹਿਬ ਵਿੱਚ ਵਿਸਤਾਰ ਨਾਲ ਦੱਸਿਆ ਗਿਆ ਹੈ ਜਿਸ ਨਾਲ ਸਾਧਕ ਗੁਰਮੁਖਿ ਬਣ ਜਾਂਦਾ ਹੈ। ਗੁਰਬਾਣੀ ਸੁਣਨ ਤੇ ਮੰਨਣ ਵਿੱਚ ਸੰਗਤ ਦੀ ਰੁਚੀ ਲਗਭਗ ਖਤਮ ਹੀ ਹੋ ਗਈ ਹੈ ਕਿਉਂਕਿ ਅਖੰਡ ਪਾਠ 'ਤੇ ਅਜਿਹਾ ਮਾਹੌਲ ਨਹੀਂ ਬਣਦਾ।

ਸਾਧਕਾ ਦੇ ਘਰ ਵਿੱਚ ਪਾਠ ਰਸਮੀਂ ਤੌਰ 'ਤੇ ਜਾਂ ਮੰਤਰ ਸਮਝ ਕੇ ਕਰਵਾਏ ਜਾਂਦੇ ਹਨ। **ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥ ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥੩॥੩੩੫॥** ਇਹ ਵੇਖਿਆ ਗਿਆ ਹੈ ਕਿ ਗੁਰਦੁਆਰਾ ਸਾਹਿਬ ਵਿੱਚ ਨਿਤਨੇਮ ਜਾਂ ਕੀਰਤਨ ਦਰਬਾਰ ਵਿੱਚ ਨਾ ਮਾਤਰ ਸੰਗਤ ਹਾਜ਼ਰੀ ਭਰਦੀ ਹੈ। ਲੰਗਰ ਦੇ ਸਮੇਂ ਏਨੀ ਭੀੜ ਹੋ ਜਾਂਦੀ ਹੈ ਕਿ ਤਿਲ ਜਿੰਨੀ ਵੀ ਥਾਂ ਨਹੀਂ ਮਿਲਦੀ। ਗੁਰਪੁਰਬਾਂ ਤੇ ਗੁਰਮਤਿ ਸਮਾਗਮਾਂ ਤੇ ਖਾਣ ਪੀਣ ਦੇ ਸਟਾਲ ਲਗਾਏ ਜਾਂਦੇ ਹਨ। ਇਸ ਤਰ੍ਹਾਂ ਲੱਗਦਾ ਹੈ ਜਿਵੇਂ ਕੋਈ ਮੇਲਾ ਲੱਗਿਆ ਹੋਵੇ। ਦਰਬਾਰ ਹਾਲ ਵਿੱਚ ਬਹੁਤ ਘੱਟ ਸੰਗਤ ਹਾਜ਼ਰੀ ਭਰਦੀ ਹੈ। ਰੌਲੇ ਰੱਪੇ ਕਾਰਨ ਗੁਰਬਾਣੀ ਕਥਾ ਜਾਂ ਕੀਰਤਨ ਸੁਣਨ ਵਿੱਚ ਮਨ ਨਹੀਂ ਲੱਗਦਾ। ਮੈਂ ਪ੍ਰਬੰਧਕ ਕਮੇਟੀਆਂ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ? ਗੁਰੂ ਸਾਹਿਬਾਨ ਨੇ ਪੰਗਤ ਦੀ ਪ੍ਰਥਾ ਇਸ ਕਰਕੇ ਚਲਾਈ ਸੀ ਜੋ ਸੰਗਤਾਂ ਦੂਰ ਦੁਰਾਡੇ ਤੋਂ ਗੁਰੂ ਘਰ (ਗੁਰਦੁਆਰਾ ਸਾਹਿਬ) ਗੁਰਬਾਣੀ ਸਰਵਣ ਕਰਨ ਆਉਂਦੀਆਂ ਸਨ ਉਹ ਪਹਿਲਾਂ ਲੰਗਰ ਪੰਗਤ ਵਿੱਚ ਛਕ ਕੇ ਸੰਗਤ ਵਿੱਚ ਜੁੜ ਬੈਠਦੇ ਸਨ। ਇਹ ਪ੍ਰਬੰਧ 24 ਘੰਟੇ ਚੱਲਦਾ ਸੀ। ਅੱਜ ਇਸ ਲੰਗਰ ਦੀ ਪ੍ਰਥਾ ਨੇ ਪਾਰਟੀਆਂ ਦਾ ਰੂਪ ਧਾਰ ਲਿਆ ਹੈ। ਕੀ ਇਹ ਠੀਕ ਹੈ? **ਮਤਿ ਥੋੜੀ ਸੇਵ ਗਵਾਈਐ॥੧੦॥੪੬੮॥** ਕੀ ਇਹ ਸੇਵਾ ਉਪਯੋਗੀ ਹੈ? ਸਮੇਂ ਤੇ ਪੈਸੇ ਦੀ ਬਰਬਾਦੀ ਹੈ। ਸੇਵਾ ਉਹ ਹੁੰਦੀ ਹੈ ਜੋ ਲੋੜਵੰਦਾਂ ਦੀ ਸਹਾਈ ਹੋਵੇ। ਗੁਰਬਾਣੀ ਦਾ ਫੁਰਮਾਨ ਹੈ-

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥ ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥ ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥੧੨੪੫॥**

**ਸਲੋਕ ਮਹਲਾ ੧॥ ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥ ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥੧੨੪੫॥**

ਕਰਮਕਾਂਡਾ ਦੇ ਕਾਰਨ ਪੁਜਾਰੀਵਾਦ ਵਿੱਚ ਵਾਧਾ ਹੋਇਆ ਹੈ ਜਿਸ ਪੁਜਾਰੀਵਾਦ ਨੂੰ ਸਾਡੇ ਗੁਰੂ ਸਾਹਿਬਾਂ ਨੇ ਸੰਗਤਾਂ ਨੂੰ ਸ਼ਬਦ ਨਾਲ ਜੋੜ ਕੇ ਕੱਢਿਆ ਸੀ ਅੱਜ ਸਾਡੇ ਗਿਆਨੀ ਧਿਆਨੀ ਆਦਿ ਭੋਲੀ ਭਾਲੀ ਸੰਗਤ ਨੂੰ ਕਰਮਕਾਂਡਾਂ ਦੀ ਜਹਿਮਤ ਵਿੱਚ ਫਸਾ ਕੇ ਆਪਣਾ ਜੀਵਨ ਐਸ਼ੋ ਇਸ਼ਰਤ ਵਿੱਚ ਬਤੀਤ ਕਰ ਰਹੇ ਹਨ।

ਬਾਕੀ ਸਫਾ 28 'ਤੇ

ਲੜੀਵਾਰ
ਕਿਸ਼ਤ 2

# ਗੁਰੂ ਗਰੰਥ ਸਾਹਿਬ ਅਨੁਸਾਰ ਅੰਮ੍ਰਿਤੁ ਹਰਿ ਕਾ ਨਾਮੁ ਹੈ

*ਡਾ. ਸਰਬਜੀਤ ਸਿੰਘ*

ਗੁਰੂ ਸਾਹਿਬ ਸਮਝਾਂਦੇ ਹਨ ਕਿ ਚੌਰਾਸੀ ਲੱਖ ਜੂਨਾਂ ਵਿਚ ਭੌਂਦਿਆਂ ਭੌਂਦਿਆਂ ਹੁਣ ਤੈਨੂੰ ਕੀਮਤੀ ਮਨੁੱਖਾ ਜਨਮ ਮਿਲਿਆ ਹੈ। ਜਿਸ ਘਰ ਵਿਚ ਤੂੰ ਸਦਾ ਰਹਿਣਾ ਤੇ ਵੱਸਣਾ ਹੈ, ਉਹ ਘਰ ਕਦੇ ਤੇਰੇ ਚਿੱਤ ਚੇਤੇ ਵਿਚ ਨਹੀਂ ਆਇਆ। ਉਸ ਅਕਾਲ ਪੁਰਖੁ ਦੀ ਕਦੇ ਸਿਫ਼ਤਿ ਸਾਲਾਹ ਨਹੀਂ ਕੀਤੀ, ਜਿਹੜਾ ਸਦਾ ਕਾਇਮ ਰਹਿਣ ਵਾਲਾ ਹੈ, ਅਬਿਨਾਸੀ ਹੈ, ਜਿੰਦ ਦੇਣ ਵਾਲਾ ਹੈ ਤੇ ਸਾਰੇ ਸੁਖ ਦੇਣ ਵਾਲਾ ਹੈ। ਗੁਰੂ ਸਾਹਿਬ ਸਮਝਾਂਦੇ ਹਨ ਕਿ ਹੇ ਮੇਰੇ ਮੂਰਖ ਮਨ ਤੂੰ ਨਾਸਵੰਤ ਪਦਾਰਥਾਂ ਦੇ ਸੁਆਦ ਵਿਚ ਫਸਿਆ ਰਹਿੰਦਾ ਹੈਂ। ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਤੇਰੇ ਅੰਦਰ ਵੱਸਿਆ ਹੋਇਆ ਹੈ, ਤੂੰ ਉਸ ਅੰਮ੍ਰਿਤੁ ਨੂੰ ਛੱਡ ਕੇ ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਨਾਲ ਚੰਬੜਿਆ ਹੋਇਆ ਹੈ।

*ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥ ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥੧॥ ਰਹਾਉ ॥ (੧੦੧੭)*

ਅਕਾਲ ਪੁਰਖੁ ਦਾ ਨਾਮੁ ਇਕ ਅਜੇਹਾ ਕੀਮਤੀ ਪਦਾਰਥ ਹੈ, ਜਿਹੜਾ ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਪਰੇ ਤੇ ਵੱਖਰਾ ਹੀ ਰਹਿੰਦਾ ਹੈ, ਜੋਗ ਸਾਧਨਾਂ ਕਰਨ ਨਾਲ ਜਾਂ ਜੋਗ ਸਾਧਨ ਕਰਨ ਵਾਲਿਆਂ ਨੂੰ ਵੀ ਅਕਾਲ ਪੁਰਖੁ ਦਾ ਕੀਮਤੀ ਨਾਮੁ ਨਹੀਂ ਮਿਲਦਾ ਹੈ। ਗੁਰੂ ਦੇ ਖ਼ਜ਼ਾਨੇ ਵਿਚ ਹੀ ਅਕਾਲ ਪੁਰਖੁ ਦਾ ਨਾਮੁ ਇਕ ਅਜੇਹੀ ਕੀਮਤੀ ਚੀਜ਼ ਹੈ, ਜਿਸ ਤਕ ਮਨੁੱਖ ਦੀਆਂ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ। ਅਕਾਲ ਪੁਰਖੁ ਦੇ ਆਤਮਕ ਜੀਵਨ ਦੇਣ ਵਾਲੇ ਨਾਮੁ (ਅੰਮ੍ਰਿਤੁ) ਦੀ ਕੋਠੜੀ, ਜੋ ਕਿ ਕੀਮਤੀ ਪਦਾਰਥਾ ਨਾਲ ਨਕੋ ਨਕ ਭਰੀ ਹੋਈ ਹੈ, ਉਹ ਸਿਰਫ ਗੁਰੂ ਦੇ ਖ਼ਜ਼ਾਨੇ ਵਿਚੋ ਹੀ ਮਿਲ ਸਕਦੀ ਹੈ।

*ਰਾਮਕਲੀ ਮਹਲਾ ੫ ॥ ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥ ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥ (੮੮੩)*

ਜਿਨ੍ਹਾਂ ਮਨੁੱਖਾਂ ਨੂੰ ਅਕਾਲ ਪੁਰਖੁ ਦਾ ਨਾਮੁ ਧਨ ਪ੍ਰਾਪਤ ਹੁੰਦਾ ਹੈ, ਉਨ੍ਹਾਂ ਨੂੰ ਮਾਨੋ ਸਾਰੇ ਸੋਹਣੇ ਪਦਾਰਥ ਮਿਲ ਜਾਂਦੇ ਹਨ। ਸਭ ਦੇ ਮਾਲਕ ਅਕਾਲ ਪੁਰਖੁ ਦੇ ਸੋਹਣੇ ਚਰਨ ਭਗਤ ਜਨਾਂ ਦੇ ਮਨ ਵਾਸਤੇ ਨਿਵਾਸ ਅਸਥਾਨ ਹੁੰਦੇ ਹਨ, ਤੇ ਭਗਤ ਜਨ ਅਕਾਲ ਪੁਰਖੁ ਦੇ ਚਰਨਾਂ ਵਿਚ ਟਿਕੇ ਰਹਿਣ ਦੀ ਆਸ ਰੱਖ ਕੇ ਆਪਣਾ ਮਨੁੱਖਾ ਜੀਵਨ ਸਫਲ ਕਰਦੇ ਰਹਿੰਦੇ ਹਨ। ਭਗਤ ਜਨ ਆਪਣੇ ਮਨ ਤੇ ਸਰੀਰ ਦੁਆਰਾ ਅਕਾਲ ਪੁਰਖੁ ਦਾ ਨਾਮੁ ਸਿਮਰ ਸਿਮਰ ਕੇ, ਉਸ ਦੇ ਨਾਮੁ ਵਿਚ ਮਸਤ ਰਹਿੰਦੇ ਹਨ, ਤੇ, ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਦਾ ਪੀਂਦੇ ਰਹਿੰਦੇ ਹਨ। ਭਗਤ ਜਨ ਸਦਾ ਨਾਮੁ ਅੰਮ੍ਰਿਤ ਪੀਂਦੇ ਰਹਿੰਦੇ ਹਨ ਤੇ ਵਿਸ਼ਿਆਂ ਵਿਕਾਰਾਂ ਵਲੋਂ ਸਦਾ ਅਡੋਲ ਚਿੱਤ ਟਿਕੇ ਰਹਿੰਦੇ ਹਨ। ਅਕਾਲ ਪੁਰਖੁ ਦੇ ਨਾਮੁ ਦੀ ਬਰਕਤਿ ਨਾਲ ਭਗਤ ਜਨਾਂ ਨੇ ਵਿਸ਼ਿਆਂ ਵਿਕਾਰਾਂ ਦੇ ਪਾਣੀ ਨੂੰ ਬੇਸੁਆਦ ਜਾਣ ਲਿਆ ਹੈ। ਭਗਤ ਜਨਾਂ ਉੱਤੇ ਸਭ ਦੀ ਪਾਲਣਾ ਕਰਨ ਵਾਲੇ ਅਕਾਲ ਪੁਰਖੁ ਕਿਰਪਾ ਕਰਦੇ ਰਹਿੰਦੇ ਹਨ, ਤੇ ਸਾਧ ਸੰਗਤਿ ਵਿਚ ਰਹਿ ਕੇ ਉਨ੍ਹਾਂ ਦਾ ਮਨ ਅਕਾਲ ਪੁਰਖੁ ਦੇ ਨਾਮੁ ਦੇ ਖ਼ਜ਼ਾਨੇ ਦਾ ਆਨੰਦ ਮਾਣਦਾ ਰਹਿੰਦਾ ਹੈ। ਭਗਤ ਜਨ ਅਕਾਲ ਪੁਰਖੁ ਦੇ ਸ੍ਰੇਸ਼ਟ ਨਾਮੁ ਨੂੰ ਆਪਣੇ ਮਨ ਵਿਚ ਪ੍ਰੋਈ ਰੱਖਦੇ ਹਨ, ਅਕਾਲ ਪੁਰਖੁ ਦਾ ਨਾਮੁ ਹੀ ਉਨ੍ਹਾਂ ਵਾਸਤੇ ਸਭ ਤੋਂ ਸ੍ਰੇਸ਼ਟ ਧਨ ਹੈ, ਨਾਮੁ ਵਿਚੋਂ ਹੀ ਉਹ ਅਨੇਕਾਂ ਆਤਮਕ ਸੁਖ ਆਨੰਦ ਮਾਣਦੇ ਹਨ। ਭਗਤ ਜਨਾਂ ਨੂੰ ਅਕਾਲ ਪੁਰਖੁ ਦਾ ਨਾਮੁ, ਜੋ ਕਿ ਪ੍ਰਾਣਾਂ ਦਾ ਆਸਰਾ ਹੈ, ਉਹ ਰਤਾ ਜਿਨ੍ਹੇ ਸਮੇਂ ਲਈ ਵੀ ਨਹੀਂ ਭੁੱਲਦਾ ਤੇ ਉਹ ਅਕਾਲ ਪੁਰਖੁ ਦੇ ਨਾਮੁ ਨੂੰ ਹਰ ਵੇਲੇ ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦੇ ਰਹਿੰਦੇ ਹਨ।

*ਛੰਤੁ ॥ ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥ ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥ ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧਸੰਗਤਿ ਨਿਧਿ ਮਾਨਿਆ ॥ ਸਰਬਸੋ*

*ਸੁਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥੩॥ (੮੦, ੮੧)*

ਗੁਰੂ ਸਾਹਿਬ ਸਮਝਾਂਦੇ ਹਨ ਕਿ ਅਕਾਲ ਪੁਰਖੁ ਦੇ ਸੰਤ ਜਨਾਂ ਨੂੰ ਆਪਣੇ ਭਰਾ ਬਣਾ ਕੇ ਬੇਨਤੀ ਕਰਨੀ ਚਾਹੀਦੀ ਹੈ, ਕਿ ਮੈਨੂੰ ਮਿਲੋ, ਮੈਨੂੰ ਮੇਰੇ ਹਰੀ ਅਕਾਲ ਪੁਰਖੁ ਦੀ ਦੱਸ ਪਾਵੋ, ਮੈਨੂੰ ਉਸ ਦੇ ਦੀਦਾਰ ਦੀ ਭੁੱਖ ਲੱਗੀ ਹੋਈ ਹੈ। ਸਾਰੇ ਜਗਤ ਦੇ ਜੀਵਨ ਦਾਤੇ ਅਕਾਲ ਪੁਰਖੁ ਅੱਗੇ ਇਹੀ ਬੇਨਤੀ ਕਰਨੀ ਹੈ, ਕਿ ਮੇਰੀ ਇਹ ਸਰਧਾ ਪੂਰੀ ਕਰ ਦਿਓ ਕਿ ਤੇਰੇ ਦੀਦਾਰ ਵਿਚ ਲੀਨ ਹੋ ਕੇ, ਮੇਰਾ ਮਨ ਤੇਰੇ ਨਾਮੁ ਅੰਮ੍ਰਿਤ ਨਾਲ ਚੰਗੀ ਤਰ੍ਹਾਂ ਭਿਜ ਜਾਏ। ਮੇਰਾ ਮਨ ਇਹੀ ਲੋਚਦਾ ਹੈ, ਕਿ ਸਾਧ ਸੰਗਤਿ ਵਿਚ ਮਿਲ ਬੈਠ ਕੇ ਮੈਂ ਅਕਾਲ ਪੁਰਖੁ ਦੀ ਸਿਫ਼ਤਿ ਸਾਲਾਹ ਦੀ ਬਾਣੀ ਉਚਾਰਾਂ, ਕਿਉਂਕਿ ਅਕਾਲ ਪੁਰਖੁ ਦੀ ਸਿਫ਼ਤਿ ਸਾਲਾਹ ਦੀਆਂ ਗੱਲਾਂ ਮੇਰੇ ਮਨ ਨੂੰ ਪਿਆਰੀਆਂ ਲੱਗਦੀਆਂ ਹਨ। ਆਤਮਕ ਜੀਵਨ ਦੇਣ ਵਾਲਾ ਅਕਾਲ ਪੁਰਖੁ ਦਾ ਨਾਮੁ (ਅੰਮ੍ਰਿਤੁ) ਮੇਰੇ ਮਨ ਨੂੰ ਚੰਗਾ ਲਗਦਾ ਹੈ ਤੇ ਇਹ ਨਾਮੁ (ਅੰਮ੍ਰਿਤੁ) ਸਤਿਗੁਰੂ ਨੂੰ ਮਿਲ ਕੇ ਹੀ ਪੀਤਾ ਜਾ ਸਕਦਾ ਹੈ। ਵੱਡੇ ਭਾਗਾਂ ਵਾਲੇ ਮਨੁੱਖ ਅਕਾਲ ਪੁਰਖੁ ਦਾ ਮਿਲਾਪ ਕਰਾਣ ਵਾਲੀ ਸਾਧ ਸੰਗਤਿ ਪ੍ਰਾਪਤ ਕਰਦੇ ਹਨ। ਪਰੰਤੂ ਅਭਾਗੇ ਲੋਕ ਭਰਮਾਂ ਕਰਕੇ ਭਟਕਦੇ ਰਹਿੰਦੇ ਹਨ ਤੇ ਵਿਕਾਰਾਂ ਦੀਆਂ ਚੋਟਾਂ ਖਾਂਦੇ ਰਹਿੰਦੇ ਹਨ। ਚੰਗੀ ਕਿਸਮਤ ਤੋਂ ਬਿਨਾ ਸਾਧ ਸੰਗਤਿ ਨਹੀਂ ਮਿਲਦੀ ਤੇ ਸਾਧ ਸੰਗਤਿ ਤੋਂ ਬਿਨਾ ਮਨੁੱਖ ਦਾ ਮਨ ਵਿਕਾਰਾਂ ਦੀ ਮੈਲ ਨਾਲ ਭਰਿਆ ਰਹਿੰਦਾ ਹੈ। ਇਸ ਲਈ ਜਗਤ ਨੂੰ ਜੀਵਨ ਦੇਣ ਵਾਲੇ ਪਿਆਰੇ ਅਕਾਲ ਪੁਰਖੁ ਅੱਗੇ ਇਹੀ ਬੇਨਤੀ ਕਰਨੀ ਹੈ ਕਿ ਮੈਨੂੰ ਆ ਕੇ ਮਿਲੋ, ਤੇ ਆਪਣੇ ਮਨ ਵਿਚ ਦਇਆ ਧਾਰ ਕੇ ਮੈਨੂੰ ਆਪਣਾ ਨਾਮੁ ਦਿਓ। ਗੁਰੂ ਦੀ ਮਤਿ ਸਦਕਾ ਜਿਸ ਮਨੁੱਖ ਦੇ ਮਨ ਨੂੰ ਅਕਾਲ ਪੁਰਖੁ ਦਾ ਨਾਮੁ ਮਿੱਠਾ ਤੇ ਪਿਆਰਾ ਲੱਗਦਾ ਹੈ, ਉਸ ਦਾ ਮਨ ਸਦਾ ਨਾਮੁ (ਅੰਮ੍ਰਿਤੁ) ਵਿਚ ਹੀ ਭਿੱਜਿਆ ਰਹਿੰਦਾ ਹੈ।

*ਮਾਝ ਮਹਲਾ ੪ ॥ ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥ ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥ ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥ ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥ ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥ (੯੫)*

ਗੁਰੂ ਸਾਹਿਬ ਸਮਝਾਂਦੇ ਹਨ ਕਿ ਅਕਾਲ ਪੁਰਖੁ ਦਾ ਨਾਮੁ ਅੰਮ੍ਰਿਤ ਰੂਪੀ ਖ਼ਜ਼ਾਨਾ ਹੈ, ਇਸ ਅੰਮ੍ਰਿਤ ਨੂੰ ਸਤਿਸੰਗ ਵਿਚ ਮਿਲ ਕੇ ਪੀਵੋ। ਉਸ ਨਾਮੁ (ਅੰਮ੍ਰਿਤੁ) ਨੂੰ ਸਿਮਰਿਆਂ ਹੀ ਸੁਖ ਮਿਲਦਾ ਹੈ, ਤੇ ਮਾਇਆ ਦੀ ਸਾਰੀ ਤ੍ਰਿਸ਼ਨਾ ਮਿਟ ਜਾਂਦੀ ਹੈ। ਇਸ ਲਈ ਗੁਰੂ ਅਕਾਲ ਪੁਰਖ ਦੀ ਸੇਵਾ ਕਰ, ਫਿਰ ਮਾਇਆ ਦੀ ਕੋਈ ਭੁਖ ਨਹੀਂ ਰਹਿ ਜਾਵੇਗੀ। ਨਾਮੁ (ਅੰਮ੍ਰਿਤੁ) ਨੂੰ ਸਿਮਰਨ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ, ਤੇ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ। ਗੁਰੂ ਸਾਹਿਬ ਬੇਨਤੀ ਕਰਕੇ ਸਮਝਾਂਦੇ ਹਨ, ਕਿ ਹੇ ਅਕਾਲ ਪੁਰਖੁ ! ਤੇਰੇ ਬਰਾਬਰ ਦਾ ਤੂੰ ਆਪ ਹੀ ਹੋ ਸਕਦਾ ਹੈ। ਇਸ ਲਈ ਨਾਮੁ (ਅੰਮ੍ਰਿਤੁ) ਦੀ ਦਾਤ ਲੈਣ ਲਈ, ਉਸ ਅਕਾਲ ਪੁਰਖ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ।

*ਸਲੋਕ ਮਃ ੫ ॥ ਪਉੜੀ ॥ ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥ ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥ ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥ ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥ ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥੩॥ (੩੧੮)*

ਨਾਮੁ ਰੂਪੀ ਅੰਮ੍ਰਿਤ ਹਰੇਕ ਜੀਵ ਦੇ ਹਿਰਦੇ ਰੂਪੀ ਘਰ ਵਿਚ ਹੀ ਭਰਿਆ ਹੋਇਆ ਹੈ, ਪਰੰਤੂ ਮਨਮੁਖਾਂ ਨੂੰ ਉਸ ਦਾ ਸੁਆਦ ਨਹੀਂ ਚੰਗਾ ਲਗਦਾ ਹੈ। ਇਹ ਬਿਲਕੁਲ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਕਸਤੂਰੀ ਤਾਂ ਹਿਰਨ ਦੀ ਆਪਣੀ ਨਾਭੀ ਵਿਚ ਹੈ, ਪਰੰਤੂ ਹਿਰਨ ਇਹ ਨਹੀਂ ਸਮਝਦਾ ਕਿ ਕਸਤੂਰੀ ਉਸ ਦੀ ਆਪਣੀ ਨਾਭੀ ਵਿਚ ਹੀ ਹੈ, ਜਿਸ ਕਰਕੇ ਉਹ ਭਰਮ ਵਿਚ ਭੁਲਿਆ ਹੋਇਆ ਇਧਰ ਉਧਰ ਭਟਕਦਾ ਰਹਿੰਦਾ ਹੈ। ਠੀਕ

ਉਸੇ ਤਰ੍ਹਾਂ ਇਕ ਮਨਮੁਖ ਦੀ ਹਾਲਤ ਹੁੰਦੀ ਹੈ। ਨਾਮੁ ਅੰਮ੍ਰਿਤ ਜੋ ਕਿ ਉਸ ਦੇ ਆਪਣੇ ਅੰਦਰ ਹੈ, ਉਸ ਨੂੰ ਛੱਡ ਕੇ ਉਹ ਮਨਮੁਖ ਵਿਕਾਰਾਂ ਦਾ ਜਹਿਰ ਇਕੱਠਾ ਕਰਦਾ ਰਹਿੰਦਾ ਹੈ। ਪਰੰਤੂ ਉਸ ਮਨੁੱਖ ਦੇ ਵੀ ਕੀ ਵੱਸ ਵਿਚ ਹੈ, ਕਰਤਾਰ ਨੇ ਉਸ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ, ਉਸ ਨੂੰ ਆਪ ਹੀ ਖੁੰਝਾਇਆ ਹੋਇਆ ਹੈ। ਵਿਰਲੇ ਗੁਰਮੁਖਾਂ ਨੂੰ ਹੀ ਅਜੇਹੀ ਸਮਝ ਪੈਂਦੀ ਹੈ, ਤੇ ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਹੀ ਅਕਾਲ ਪੁਰਖੁ ਦਿੱਸ ਪੈਂਦਾ ਹੈ। ਫਿਰ ਉਨ੍ਹਾਂ ਦੇ ਮਨ ਤੇ ਸਰੀਰ ਠੰਢੇ ਠਾਰ ਹੋ ਜਾਂਦੇ ਹਨ ਤੇ ਜੀਭ ਨਾਲ ਅਕਾਲ ਪੁਰਖੁ ਦਾ ਨਾਮੁ ਜਪ ਜਪ ਕੇ, ਉਨ੍ਹਾਂ ਨੂੰ ਨਾਮੁ (ਅੰਮ੍ਰਿਤੁ) ਦਾ ਸੁਆਦ ਆ ਜਾਂਦਾ ਹੈ। ਸਤਿਗੁਰੂ ਦੇ ਸ਼ਬਦ ਨਾਲ ਹੀ ਨਾਮੁ (ਅੰਮ੍ਰਿਤੁ) ਦਾ ਅੰਕੁਰ ਹਿਰਦੇ ਵਿਚ ਉੱਗਦਾ ਹੈ ਤੇ ਸ਼ਬਦ ਦੁਆਰਾ ਹੀ ਅਕਾਲ ਪੁਰਖੁ ਨਾਲ ਮੇਲ ਹੁੰਦਾ ਹੈ। ਸਤਿਗੁਰੂ ਦੇ ਸ਼ਬਦ ਤੋਂ ਬਿਨਾ ਸਾਰਾ ਸੰਸਾਰ ਪਾਗਲ ਹੋਇਆ ਪਿਆ ਹੈ ਤੇ ਮਨੁੱਖਾ ਜਨਮ ਵਿਅਰਥ ਗਵਾ ਰਿਹਾ ਹੈ। ਗੁਰੂ ਸਾਹਿਬ ਸਮਝਾਂਦੇ ਹਨ ਕਿ ਗੁਰੂ ਦਾ ਸ਼ਬਦ ਹੀ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੈ, ਜੋ ਸਤਿਗੁਰੂ ਦੇ ਸਨਮੁਖ ਰਹਿੰਣ ਵਾਲੇ ਗੁਰਮੁਖਾਂ ਨੂੰ ਮਿਲਦਾ ਹੈ।

*ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥ ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥ ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥ ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥ (੬੪੪)*

ਗੁਰੂ ਦੇ ਸ਼ਬਦ ਦੀ ਸਹਾਇਤਾ ਨਾਲ ਮਨੁੱਖ ਆਪਣਾ ਆਤਮਕ ਜੀਵਨ ਸੋਹਣਾ ਬਣਾ ਸਕਦਾ ਹੈ। ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲੀ (ਅੰਮ੍ਰਿਤੁ) ਬਾਣੀ ਹੈ, ਤੇ ਇਸ ਗੁਰਬਾਣੀ ਨਾਲ ਜੁੜ ਕੇ ਹਰ ਵੇਲੇ ਅਕਾਲ ਪੁਰਖੁ ਦਾ ਨਾਮੁ ਚੇਤੇ ਕਰਨਾ ਚਾਹੀਦਾ ਹੈ। ਜਿਸ ਮਨੁੱਖ ਦੇ ਹਿਰਦੇ ਅੰਦਰ ਸਦਾ ਕਾਇਮ ਰਹਿਣ ਵਾਲਾ ਅਕਾਲ ਪੁਰਖੁ ਵੱਸ ਜਾਂਦਾ ਹੈ, ਫਿਰ ਉਸ ਮਨੁੱਖ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ। ਅਜੇਹੇ ਸੇਵਕ ਗੁਰੂ ਦੇ ਸ਼ਬਦ ਦੁਆਰਾ ਅਕਾਲ ਪੁਰਖੁ ਦੀ ਸੇਵਾ ਭਗਤੀ ਕਰਦੇ ਹਨ, ਸਿਫ਼ਤਿ ਸਾਲਾਹ ਕਰਦੇ ਹਨ, ਤੇ ਅਕਾਲ ਪੁਰਖੁ ਦੇ ਪ੍ਰੇਮ ਰੰਗ ਵਿਚ ਮਸਤ ਹੋ ਕੇ ਸਦਾ ਅਕਾਲ ਪੁਰਖੁ ਦੇ ਗੁਣ ਗਾਇਨ ਕਰਦੇ ਰਹਿੰਦੇ ਹਨ।

*ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥ ਅਨਦਿਨੁ ਹਰਿ ਕਾ ਨਾਮੁ ਵਖਾਣੀ ॥ ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ ॥੧੦॥ (੧੦੫੭)*

ਜੇ ਕਰ ਗੁਰਬਾਣੀ ਦੀਆਂ ਸਿਖਿਆਵਾਂ, ਨੂੰ ਇਕ'ਠਾ ਕਰੀਏ ਤਾਂ ਅਸੀਂ ਸੰਖੇਪ ਵਿਚ ਕਹਿ ਸਕਦੇ ਹਾਂ ਕਿ ਅੰਮ੍ਰਿਤੁ ਅਕਾਲ ਪੁਰਖੁ ਦਾ ਨਾਮੁ ਹੀ ਹੈ ਤੇ ਇਹ ਨਾਮੁ (ਅੰਮ੍ਰਿਤੁ) ਸਤਿਗੁਰੂ ਨੂੰ ਮਿਲ ਕੇ ਹੀ ਪੀਤਾ ਜਾ ਸਕਦਾ ਹੈ। ਗੁਰੂ ਗਰੰਥ ਸਾਹਿਬ ਵਿਚ ਅੰਕਿਤ ਅੰਮ੍ਰਿਤ ਰੂਪੀ ਬਾਣੀ ਹੀ ਅੰਮ੍ਰਿਤ ਦਾ ਸੁਆਦ ਦੇਣ ਵਾਲੀ ਹੈ, ਤੇ ਇਹ ਹੀ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੈ। ਜੀਵਨ ਦਾ ਅਸਲ ਮਨੋਰਥ ਇਹੀ ਹੈ, ਕਿ ਗੁਰਬਾਣੀ ਦੁਆਰਾ ਅਕਾਲ ਪੁਰਖੁ ਦੀ ਸਿਫ਼ਤਿ ਸਾਲਾਹ ਦਾ ਉਪਦੇਸ਼ ਸੁਣੋ। ਸਤਿਗੁਰੂ ਦੇ ਸ਼ਬਦ ਨਾਲ ਹੀ ਨਾਮੁ (ਅੰਮ੍ਰਿਤੁ) ਦਾ ਅੰਕੁਰ ਹਿਰਦੇ ਵਿਚ ਉੱਗਦਾ ਹੈ ਤੇ ਸ਼ਬਦ ਦੁਆਰਾ ਹੀ ਅਕਾਲ ਪੁਰਖੁ ਨਾਲ ਮੇਲ ਹੁੰਦਾ ਹੈ।

ਗੁਰੂ ਗਰੰਥ ਸਾਹਿਬ ਅਨੁਸਾਰ ਅਕਾਲ ਪੁਰਖੁ ਦਾ ਨਾਮੁ ਹੁਕਮੁ ਹੈ, ਸਬਦ ਹੈ, ਸਚੁ ਹੈ, ਬਹੁਤ ਮਿਠਾ ਹੈ, ਰਸੁ ਵਾਲਾ ਹੈ, ਅੰਮ੍ਰਿਤ ਹੈ, ਨਿਰਮਲੁ ਜਲ ਦੀ ਤਰ੍ਹਾਂ ਹੈ, ਗੁਪਤ ਰੂਪ ਵਿਚ ਵਰਤ ਰਿਹਾ ਹੈ ਤੇ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਗਟ ਵੀ ਹੋ ਰਿਹਾ ਹੈ।

ਗੁਰੂ ਸਾਹਿਬਾਂ ਨੇ ਗੁਰੂ ਗਰੰਥ ਸਾਹਿਬ ਵਿਚ ਕਿਤੇ ਵੀ ਸਪੱਸ਼ਟ ਕਰਕੇ ਨਹੀਂ ਕਿਹਾ ਕਿ ਕੋਈ ਇਕ ਅੱਖਰ ਜਾਂ ਸਬਦ ਅਕਾਲ ਪੁਰਖੁ ਦਾ ਨਾਂ ਹੈ, ਕਿਉਂਕਿ ਅਕਾਲ ਪੁਰਖੁ ਨੂੰ ਸੀਮਿਤ ਨਹੀਂ ਕੀਤਾ ਜਾ ਸਕਦਾ।

ਗੁਰੂ ਸਾਹਿਬਾਂ ਨੇ ਏਕਾ ਸਬਦੀ ਵਾਲਿਆਂ ਨੂੰ ਵੀ ਗੁਰਬਾਣੀ ਅਨੁਸਾਰ ਪ੍ਰਵਾਨ ਨਹੀਂ ਕੀਤਾ ਹੈ "*ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ*" (੬੫੪)।

ਅਸੀਂ ਆਪਸੀ ਸਮਝ, ਸਹੂਲਤ ਤੇ ਸਾਂਝ ਕਰਨ ਲਈ ਦੋ ਅੱਖਰੀ ਸਬਦ "ਅਕਾਲ ਪੁਰਖੁ" ਵਰਤ ਸਕਦੇ ਹਾਂ, ਜਿਸ ਤਰ੍ਹਾਂ ਕਿ ਗੁਰੂ ਸਾਹਿਬਾਂ ਨੇ ਵੀ ਗੁਰੂ ਗਰੰਥ ਸਾਹਿਬ ਵਿਚ ੨ ਵਾਰੀ ਵਰਤਿਆ ਹੈ।

ਜਿਸ ਤਰ੍ਹਾਂ ਸਕੂਲ ਵਿਚ ਦੁਨਿਆਵੀ ਸਿਖਿਆ ਲੈਣ ਲਈ, ਪੜ੍ਹਾਈ ਸ਼ੁਰੂ ਕਰਨ ਤੋਂ ਪਹਿਲਾਂ ਫਾਰਮ ਭਰ ਕੇ ਦਾਖਲਾ ਲੈਣਾਂ ਜਰੂਰੀ ਹੈ, ਇਸੇ ਤਰ੍ਹਾਂ ਗੁਰੂ ਘਰ ਵਿਚ ਦਾਖਲਾ ਲੈਣ ਲਈ ਖੰਡੇ ਬਾਟੇ ਕੀ ਪਾਹੁਲ ਬਹੁਤ ਜਰੂਰੀ ਹੈ।

ਜੁਗੋ ਜੁਗ ਅਟੱਲ ਗੁਰੂ ਗਰੰਥ ਸਾਹਿਬ ਵਿਚ ਵਾਰ ਵਾਰ ਇਹੀ ਸਮਝਾਇਆ ਗਿਆ ਹੈ ਕਿ "ਅੰਮ੍ਰਿਤੁ ਹਰਿ ਕਾ ਨਾਮੁ" ਹੈ।

ਗੁਰੂ ਗਰੰਥ ਸਾਹਿਬ ਵਿਚ ਇਤਨੀ ਵਾਰੀ ਸਮਝਾਣ ਦੇ ਬਾਅਦ ਵੀ ਜੇਕਰ ਅਸੀਂ ਖੰਡੇ ਬਾਟੇ ਕੀ ਪਾਹੁਲ ਤੇ ਅੰਮ੍ਰਿਤੁ ਵਿਚ ਕੋਈ ਫਰਕ ਨਹੀਂ ਸਮਝ ਸਕੇ ਤਾਂ ਕਹਿਣਾਂ ਪਵੇਗਾ ਕਿ ਜਾਂ ਤਾਂ ਅਸੀਂ ਗੁਰੂ ਗਰੰਥ ਸਾਹਿਬ ਵਿਚ ਅੰਕਿਤ ਬਾਣੀ ਨੂੰ ਪੜ੍ਹਦੇ ਹੀ ਨਹੀਂ, ਤੇ ਜਾਂ ਗੁਰੂ ਗਰੰਥ ਸਾਹਿਬ ਅਨੁਸਾਰ ਆਪਣੇ ਜੀਵਨ ਵਿਚ ਵਿਚਰਨ ਤੋਂ ਇਨਕਾਰੀ ਹੋ ਚੁਕੇ ਹਾਂ।

ਅਕਾਲ ਪੁਰਖੁ ਦੀ ਮੇਹਰ ਨਾਲ ਹੀ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਮਨ ਨੂੰ ਪਿਆਰਾ ਲੱਗਦਾ ਹੈ।

ਗੁਰੂ ਦੀ ਸੰਗਤਿ ਵਿਚ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਿਮਰਿਆ ਜਾ ਸਕਦਾ ਹੈ।

ਅਕਾਲ ਪੁਰਖੁ ਦੇ ਚਰਨਾਂ ਵਿਚ ਇਹੀ ਅਰਦਾਸ ਕਰਨੀ ਹੈ, ਹੇ ਦਾਤਾਰ ! ਮੇਰੇ ਅੰਦਰ ਅਜੇਹੀ ਇਛਾ ਪੈਦਾ ਕਰੋ ਕਿ ਮੈਂ ਦਿਨ ਰਾਤ ਸਦਾ ਆਪ ਦੇ ਗੁਣ ਗਾਇਨ ਕਰਦਾ ਰਹਾਂ।

ਇਸ ਜਗਤ ਦੇ ਕਈ ਲੋਕ ਵੀ ਪਪੀਹੇ ਦੀ ਤਰ੍ਹਾਂ, ਆਮ ਪਾਣੀ ਨੂੰ ਹੀ ਅੰਮ੍ਰਿਤੁ-ਨਾਮੁ ਸਮਝ ਕੇ ਇਕ ਦੂਜੇ ਦੇ ਪਿਛੇ ਲਗ ਕੇ ਪੀਣ ਲਈ ਤੁਰ ਪੈਂਦੇ ਹਨ। ਸਿਰਫ ਅਕਾਲ ਪੁਰਖੁ ਦਾ ਨਾਮੁ ਹੀ ਐਸਾ ਅੰਮ੍ਰਿਤ ਹੈ, ਜਿਸ ਨੂੰ ਪੀਤਿਆਂ ਮਨੁੱਖ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਮਿਟ ਸਕਦੀ ਹੈ।

ਇਹ ਹਮੇਸ਼ਾਂ ਧਿਆਨ ਵਿਚ ਰੱਖਣਾ ਹੈ ਕਿ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਿਰਫ ਗੁਰੂ ਤੋਂ ਹੀ ਮਿਲਦਾ ਹੈ।

ਅਕਾਲ ਪੁਰਖੁ ਦਾ ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੀ ਅਸਲੀ ਰਤਨ ਜਵਾਹਰ ਤੇ ਮੋਤੀ ਹੈ, ਕਿਉਂਕਿ ਅਕਾਲ ਪੁਰਖੁ ਦੇ ਨਾਮੁ ਦੀ ਬਰਕਤਿ ਨਾਲ ਹੀ ਸੁਖ, ਆਤਮਕ ਅਡੋਲਤਾ ਤੇ ਆਨੰਦ ਦੇ ਰਸ ਪ੍ਰਾਪਤ ਹੁੰਦੇ ਹਨ।

ਗੁਰੂ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਿ'ਖਿਆ ਵਜੋਂ ਦੇਂਦਾ ਹੈ, ਅਜੇਹੇ ਮਨੁੱਖ ਜੀਵਨ ਦੇ ਸਫਰ ਵਿਚ ਗੁਰੂ ਦੇ ਦੱਸੇ ਹੋਏ ਮਾਰਗ ਅਨੁਸਾਰ ਚਲਦੇ ਹਨ, ਤੇ ਕਿਸੇ ਹੋਰ ਪਾਸੇ ਵੱਲ ਭਟਕਦੇ ਨਹੀਂ ਫਿਰਦੇ।

ਸਬਦ ਗੁਰੂ ਦੇ ਦਰ ਤੇ ਰਹਿ ਕੇ ਹੀ ਵਿਕਾਰਾਂ ਦੀ ਮੈਲ ਧੋਣ ਨਾਲ ਮਨੁੱਖ ਦਾ ਹਿਰਦਾ ਪਵਿਤ੍ਰ ਹੋ ਸਕਦਾ ਹੈ।

ਜਿਹੜਾ ਮਨੁੱਖ ਨਿਮਾਣਾਂ ਹੋ ਕੇ ਗੁਰੂ ਦੇ ਦਰ ਤੇ ਡਿੱਗ ਪੈਂਦਾ ਹੈ, ਅਕਾਲ ਪੁਰਖੁ ਉਸ ਨੂੰ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਆਪ ਬਖ਼ਸ਼ਦਾ ਹੈ।

ਗੁਰੂ ਗਰੰਥ ਸਾਹਿਬ ਵਿਚ ਅੰਕਿਤ ਅੰਮ੍ਰਿਤ ਰੂਪੀ ਬਾਣੀ ਹੀ ਅੰਮ੍ਰਿਤ ਦਾ ਸੁਆਦ ਦੇਣ ਵਾਲੀ ਹੈ, ਤੇ ਇਹ ਹੀ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੈ।

ਜੀਵਨ ਦਾ ਅਸਲ ਮਨੋਰਥ ਇਹੀ ਹੈ, ਕਿ ਗੁਰਬਾਣੀ ਦੁਆਰਾ ਅਕਾਲ ਪੁਰਖੁ ਦੀ ਸਿਫਤਿ ਸਾਲਾਹ ਦਾ ਉਪਦੇਸ਼ ਸੁਣੋ।

ਨ ਅਕਾਲ ਪੁਰਖੁ ਸਿਆਣਾ ਹੈ, ਸੁਜਾਣ ਹੈ, ਸਦਾ ਮੰਨਿਆ ਪਰਮੰਨਿਆ ਹੈ ਤੇ ਉਸ ਦਾ ਨਾਮੁ ਆਤਮਕ ਜੀਵਨ ਦੇਣ ਵਾਲਾ ਅੰਮ੍ਰਿਤੁ ਹੈ।

ਗੁਰੂ ਸਾਹਿਬ ਮਨ ਨੂੰ ਸਮਝਾਂਦੇ ਹਨ ਕਿ ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਤੇਰੇ ਅੰਦਰ ਵਸਿਆ ਹੋਇਆ ਹੈ, ਤੂੰ ਉਸ ਅੰਮ੍ਰਿਤੁ ਨੂੰ ਛੱਡ ਕੇ ਆਤਮਕ ਮੌਤ ਲਿਆਉਣ ਵਾਲੀ ਮਾਇਆ ਦੇ ਨਾਲ ਚੰਬੜਿਆ ਹੋਇਆ ਹੈ।

ਗੁਰੂ ਦੇ ਖ਼ਜ਼ਾਨੇ ਵਿਚ ਹੀ ਅਕਾਲ ਪੁਰਖੁ ਦਾ ਨਾਮੁ ਇਕ ਅਜੇਹੀ ਕੀਮਤੀ ਚੀਜ਼ ਹੈ, ਜਿਸ ਤਕ ਮਨੁੱਖ ਦੀਆਂ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ। ਅਕਾਲ ਪੁਰਖੁ ਦੇ ਆਤਮਕ ਜੀਵਨ ਦੇਣ ਵਾਲੇ ਨਾਮੁ (ਅੰਮ੍ਰਿਤੁ) ਦੀ ਕੋਠੜੀ ਜੋ

ਕਿ ਕੀਮਤੀ ਪਦਾਰਥਾ ਨਾਲ ਨਕੋ ਨਕ ਭਰੀ ਹੋਈ ਹੈ, ਉਹ ਸਿਰਫ ਗੁਰੂ ਦੇ ਖ਼ਜ਼ਾਨੇ ਵਿਚੋ ਹੀ ਮਿਲ ਸਕਦੀ ਹੈ।

ਭਗਤ ਜਨ ਆਪਣੇ ਮਨ ਤੇ ਸਰੀਰ ਦੁਆਰਾ ਅਕਾਲ ਪੁਰਖੁ ਦਾ ਨਾਮੁ ਸਿਮਰ ਸਿਮਰ ਕੇ, ਉਸ ਦੇ ਨਾਮੁ ਵਿਚ ਮਸਤ ਰਹਿੰਦੇ ਹਨ, ਤੇ, ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਦਾ ਪੀਂਦੇ ਰਹਿੰਦੇ ਹਨ।

ਗੁਰੂ ਸਾਹਿਬ ਸਮਝਾਂਦੇ ਹਨ ਕਿ ਆਤਮਕ ਜੀਵਨ ਦੇਣ ਵਾਲਾ ਅਕਾਲ ਪੁਰਖੁ ਦਾ ਨਾਮੁ (ਅੰਮ੍ਰਿਤੁ) ਮੇਰੇ ਮਨ ਨੂੰ ਚੰਗਾ ਲਗਦਾ ਹੈ ਤੇ ਇਹ ਨਾਮੁ (ਅੰਮ੍ਰਿਤੁ) ਸਤਿਗੁਰੂ ਨੂੰ ਮਿਲ ਕੇ ਹੀ ਪੀਤਾ ਜਾ ਸਕਦਾ ਹੈ।

ਗੁਰੂ ਦੀ ਮਤਿ ਸਦਕਾ ਜਿਸ ਮਨੁੱਖ ਦੇ ਮਨ ਨੂੰ ਅਕਾਲ ਪੁਰਖੁ ਦਾ ਨਾਮੁ ਮਿੱਠਾ ਤੇ ਪਿਆਰਾ ਲੱਗਦਾ ਹੈ, ਉਸ ਦਾ ਮਨ ਸਦਾ ਨਾਮੁ (ਅੰਮ੍ਰਿਤੁ) ਵਿਚ ਭਿੱਜਿਆ ਰਹਿੰਦਾ ਹੈ।

ਨਾਮੁ (ਅੰਮ੍ਰਿਤੁ) ਨੂੰ ਸਿਮਰਨ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ, ਤੇ ਉੱਚੀ ਆਤਮਕ ਅਵਸਥਾ ਮਿਲ ਜਾਂਦੀ ਹੈ। ਇਸ ਲਈ ਅਕਾਲ ਪੁਰਖੁ ਦੇ ਨਾਮੁ ਅੰਮ੍ਰਿਤ ਰੂਪੀ ਖ਼ਜ਼ਾਨੇ ਨੂੰ ਸਤਿਸੰਗ ਵਿਚ ਮਿਲ ਕੇ ਪੀਵੋ।

ਸਤਿਗੁਰੂ ਦੇ ਸ਼ਬਦ ਨਾਲ ਹੀ ਨਾਮੁ (ਅੰਮ੍ਰਿਤੁ) ਦਾ ਅੰਕੁਰ ਹਿਰਦੇ ਵਿਚ ਉੱਗਦਾ ਹੈ ਤੇ ਸ਼ਬਦ ਦੁਆਰਾ ਹੀ ਅਕਾਲ ਪੁਰਖੁ ਨਾਲ ਮੇਲ ਹੁੰਦਾ ਹੈ।

ਗੁਰੂ ਦਾ ਸ਼ਬਦ ਹੀ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੈ, ਜੋ ਸਤਿਗੁਰੂ ਦੇ ਸਨਮੁਖ ਰਹਿੰਣ ਵਾਲੇ ਗੁਰਮੁਖਾਂ ਨੂੰ ਮਿਲਦਾ ਹੈ।

ਜੇਕਰ ਅਸੀਂ ਹਰ ਰੋਜ਼ ਗੁਰਬਾਣੀ ਦੁਆਰਾ ਅਕਾਲ ਪੁਰਖੁ ਦੇ ਹੀ ਗੁਣ ਗਾਇਨ ਕਰਾਂਗੇ ਤਾਂ ਇਹ ਗੁਣ ਸਾਡੇ ਅੰਦਰ ਵੀ ਆਪਣੇ ਆਪ ਆਉਂਣੇ ਸ਼ੁਰੂ ਹੋ ਜਾਣਗੇ। ਜਦੋਂ ਅਸੀਂ ਇਹ ਗੁਣ ਦੂਸਰਿਆਂ ਨਾਲ ਸੰਗਤੀ ਰੂਪ ਵਿਚ ਸਾਂਝੇ ਕਰਾਂਗੇ ਤਾਂ ਇਸ ਵਿਚ ਹੋਰ ਵਾਧਾ ਹੋਣ ਲਗ ਪਵੇਗਾ ਤੇ ਨਾਮੁ (ਅੰਮ੍ਰਿਤੁ) ਦੀ ਦਾਤ ਪ੍ਰਾਪਤ ਹੋਣ ਲਗ ਪਵੇਗੀ।

"ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ"

*ਸਮਾਪਤ*

*SARBJITSINGH@YAHOO.COM*

ਸਫਾ 23 ਦਾ ਬਾਕੀ

ਸਿੱਖ ਧਰਮ ਸੰਗਠਤ (organized) ਨਾ ਹੋਣ ਕਰਕੇ ਕਰਮ ਕਾਂਡਾਂ ਵਿੱਚ ਵਾਧਾ ਹੋਇਆ ਹੈ। ਸਿੱਖ ਕੌਮ ਦੀ ਸ਼ਕਤੀ ਤੇ ਮਾਇਆ ਵਾਧੂ ਦੇ ਕਰਮਕਾਂਡਾਂ ਵਿੱਚ ਜਿਸ ਦਾ ਸੰਗਤ ਨੂੰ ਕੋਈ ਲਾਭ ਨਹੀਂ ਮਿਲਦਾ, ਬਰਬਾਦ ਹੋਈ ਜਾ ਰਹੀ ਹੈ। ਅੱਜ ਸਾਡੀ ਨਵੀਂ ਪੀੜ੍ਹੀ ਨਸ਼ਿਆਂ ਵਿੱਚ ਡੁੱਬ ਗਈ ਹੈ, ਜਿਸ ਕਰਕੇ ਕੌਮ ਢਹਿੰਦੀਆਂ ਕਲਾਂ ਵਿੱਚ ਜਾ ਰਹੀ ਹੈ। ਸਿੱਖੀ ਸਰੂਪ ਖਾਸ ਤੌਰ 'ਤੇ ਪੰਜਾਬ ਵਿਚੋਂ ਤਾਂ ਗਾਇਬ ਹੀ ਹੋ ਗਿਆ ਹੈ। ਸਾਡੀ ਪਹਿਚਾਣ ਹੀ ਨਾ ਰਹੀ ਤਾਂ ਬਾਕੀ ਕੀ ਰਹੇਗਾ?

ਦਾਸ ਪ੍ਰਬੰਧਕ ਕਮੇਟੀਆਂ ਨੂੰ ਬੇਨਤੀ ਕਰਦਾ ਹੈ ਕਿ ਗੁਰਦੁਆਰਿਆਂ ਵਿੱਚ ਕਰਮਕਾਂਡਾਂ ਤੇ ਪਾਬੰਦੀ ਲਾਈ ਜਾਵੇ ਤੇ ਗੁਰੂ ਦੀ ਗੋਲਕ ਦੀ ਸਹੀ ਅਰਥਾਂ ਵਿੱਚ ਵਰਤੋਂ ਹੋਵੇ। ਦਾਸ ਦੇ ਕੁੱਝ ਸੁਝਾਅ ਇਸ ਮੁਤਾਬਕ ਹਨ:

੧. ਜਿਹੜੇ ਪਰਿਵਾਰ ਸਹਿਜ ਪਾਠ ਕਰਵਾਉਣਾ ਚਾਹੁੰਦੇ ਹਨ ਉਨ੍ਹਾਂ ਪਰਿਵਾਰਾਂ ਦੇ ਘਰਾਂ ਵਿੱਚ ਸਹਿਜ ਪਾਠ ਰਹਿਤ ਮਰਿਆਦਾ ਦੇ ਅਨੁਸਾਰ ਬਿਨਾਂ ਕਿਸੇ ਭੇਟਾ ਦੇ ਕੀਤੇ ਜਾਣ ਤੇ ਆਪਣੀ ਸ਼ਰਧਾ ਅਨੁਸਾਰ ਪਰਿਵਾਰ ਕੁੱਝ ਵੀ ਭੇਟਾ ਦੇ ਸਕਦੇ ਹਨ।

੨. ਪ੍ਰਬੰਧਕ ਕਮੇਟੀਆਂ ਗੁਰਦੁਆਰਾ ਸਾਹਿਬ ਦੀ ਆਰਥਿਕ ਸਥਿਤੀ ਅਨੁਸਾਰ ਗਰੀਬ ਪਰਿਵਾਰਾਂ ਦੇ ਬੱਚਿਆਂ ਨੂੰ ਅੱਜ ਦੇ ਮਾਹੌਲ ਮੁਤਾਬਕ ਐਜੂਕੇਸ਼ਨ ਦਾ ਬੀੜਾ ਚੁੱਕਣ। ਮੈਨੂੰ ਵਿਸ਼ਵਾਸ਼ ਹੈ ਇਸ ਤਰ੍ਹਾਂ ਕਰਨ ਨਾਲ ਸਾਡੇ ਬੱਚੇ ਗੁਰਮੁਖਿ ਤੇ ਚੰਗੇ ਨਾਗਰਿਕ ਬਣਨਗੇ, ਸਿੱਖੀ ਪ੍ਰਫੁੱਲਤ ਹੋਵੇਗੀ ਤੇ ਸਾਡੀ ਪਹਿਚਾਣ ਵੀ ਕਾਇਮ ਰਹੇਗੀ। ਜੇ ਪ੍ਰਬੰਧਕ ਕਮੇਟੀਆਂ ਸੂਝਵਾਨ ਲੋਕਾਂ ਕੋਲੋਂ ਸਹੀ ਸੁਝਾਅ ਮੰਗ ਕੇ ਉਨ੍ਹਾਂ ਵਲੋਂ ਦਿੱਤੇ ਸੁਝਾਵਾਂ ਨੂੰ ਅਮਲ ਵਿੱਚ ਲਿਆਂਦਾ ਜਾਵੇ ਤਾਂ ਬਹੁਤ ਵੱਡਾ ਸੁਧਾਰ ਹੋ ਸਕਦਾ ਹੈ। ਸਮੇਂ ਦੀ ਲੋੜ ਹੈ ਕਿ ਹੁਣ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਤੇ ਹੋਰ ਧਾਰਮਿਕ ਸੰਸਥਾਵਾਂ ਗੁਰਦੁਆਰਿਆਂ ਵਿਚੋਂ ਕਰਮਕਾਂਡਾਂ ਤੋਂ ਮੁਕਤ ਕਰਨ ਲਈ ਇੱਕ ਜੁੱਟ ਹੋ ਕੇ ਹੰਭਲਾ ਮਾਰਨ।

*9462220067*

----- 0 -----

# ਮਨ ਜੀਤੈ ਜਗੁ ਜੀਤੁ

*ਗੁਰਦੀਸ਼ ਕੌਰ ਗਰੇਵਾਲ*

ਸਾਡਾ ਮਨ ਬਹੁਤ ਹੀ ਚੰਚਲ ਹੈ, ਇੱਕ ਬੇ ਲਗਾਮ ਘੋੜੇ ਵਾਂਗ। ਇਹ ਕਦੇ ਵੀ ਸੰਤੁਸ਼ਟ ਨਹੀਂ ਹੁੰਦਾ। ਅਸੀਂ ਬਹੁਤ ਸਾਰੇ ਕੰਮ ਮਨ ਦੇ ਪਿੱਛੇ ਲੱਗ ਕੇ ਹੀ ਕਰਦੇ ਹਾਂ। ਕਦੇ ਇਹ ਮਨ ਲਾਲਚ ਨਾਲ ਭਰ ਜਾਂਦਾ ਹੈ- ਤੇ ਅਸੀਂ ਹਰ ਜਾਇਜ਼ ਨਜਾਇਜ਼ ਤਰੀਕੇ ਮਾਇਆ ਇਕੱਠੀ ਕਰਨੀ ਸ਼ੁਰੂ ਕਰ ਦਿੰਦੇ ਹਾਂ। ਕਦੇ ਇਹ ਮਨ ਕ੍ਰੋਧ ਨਾਲ ਇੰਨਾ ਭਰ ਜਾਂਦਾ ਹੈ ਕਿ- ਚੰਗੇ ਭਲੇ ਬੰਦੇ ਤੋਂ ਕਤਲ ਵੀ ਕਰਵਾ ਦਿੰਦਾ ਹੈ। ਕਦੇ ਇਹ ਮਨ ਕਾਮ ਵੱਸ ਹੋ ਕੇ ਬਲਾਤਕਾਰ ਵਰਗੇ ਨੀਚ ਤੇ ਘਿਨਾਉਣੇ ਕੰਮ ਕਰਨ ਲਈ ਉਕਸਾਉਂਦਾ ਹੈ। ਕਦੇ ਇਹ ਮਨ ਮੋਹ ਵੱਸ ਹੋ ਕੇ ਝੂਠ ਬੋਲਣ ਲਈ ਮਜਬੂਰ ਕਰਦਾ ਹੈ- ਤੇ ਕਦੇ ਹਉਮੈਂ ਵਿੱਚ ਆ ਕੇ, ਦੂਜਿਆਂ ਦਾ ਹੀ ਨਹੀਂ, ਸਗੋਂ ਆਪਣਾ ਵੀ ਨੁਕਸਾਨ ਕਰ ਲੈਂਦਾ ਹੈ। ਕਦੇ ਕਦੇ ਇੱਕ ਚੰਗੇ ਭਲੇ ਇੱਜ਼ਤਦਾਰ ਬੰਦੇ ਦਾ ਮਨ ਵੀ, ਕਿਸੇ ਵੇਲੇ ਐਸਾ ਡੋਲਦਾ ਹੈ, ਤੇ ਉਸ ਕੋਲੋਂ ਕੋਈ ਐਸਾ ਕੁਕਰਮ ਕਰਵਾ ਦਿੰਦਾ ਹੈ, ਕਿ ਉਹ ਦੁਨੀਆਂ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਰਹਿੰਦਾ। ਭਾਵੇਂ ਬਾਅਦ ਵਿੱਚ ਸਾਰੀ ਉਮਰ ਉਹ ਪਛਤਾਵੇ ਦੀ ਅੱਗ ਵਿੱਚ ਸੜਦਾ ਰਹੇ ਕਿ- 'ਉਹ ਉਸ ਵੇਲੇ ਮਨ ਦੇ ਆਖੇ ਕਿਉਂ ਲੱਗਾ?' ਪਰ 'ਅਬ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈ ਖੇਤ' ਅਨੁਸਾਰ- ਉਹ ਵੇਲਾ ਮੁੜ ਹੱਥ ਨਹੀਂ ਆਉਂਦਾ। ਗੱਲ ਕੀ- ਅਸੀਂ ਮਨ ਦੇ ਗੁਲਾਮ ਹੋਏ ਪਏ ਹਾਂ। ਜੇਕਰ ਇੱਕ ਪਲ ਮਨ ਨੂੰ ਚੁੱਪ ਕਰਾ ਕੇ, ਦਿਮਾਗ ਨੂੰ ਸੋਚਣ ਦਾ ਮੌਕਾ ਦੇਈਏ ਤਾਂ ਅਸੀਂ ਬਹੁਤ ਸਾਰੀਆਂ ਮੁਸੀਬਤਾਂ ਤੋਂ ਬਚ ਸਕਦੇ ਹਾਂ।

ਸਾਡਾ ਮਨ ਹਮੇਸ਼ਾ ਇੱਛਾਵਾਂ ਨਾਲ ਭਰਿਆ ਰਹਿੰਦਾ ਹੈ। ਇਕਨੌਮਿਕਸ ਵੀ ਕਹਿੰਦੀ ਹੈ ਕਿ ਮਨੁੱਖ ਕੋਲ ਸਾਧਨ ਤਾਂ ਸੀਮਤ ਹਨ ਪਰ ਇੱਛਾਵਾਂ ਅਸੀਮਤ। ਇੱਕ ਇੱਛਾ ਦੇ ਪੂਰੀ ਹੁੰਦਿਆਂ ਹੀ, ਮਨ ਵਿੱਚ ਦੂਸਰੀ ਜਨਮ ਲੈ ਲੈਂਦੀ ਹੈ। ਜੇ ਅਸੀਂ ਕਿਰਾਏ ਦੇ ਮਕਾਨ ਵਿੱਚ ਰਹਿੰਦੇ ਹੋਈਏ ਤਾਂ ਸਾਡੇ ਮਨ ਦੀ ਇੱਛਾ ਹੁੰਦੀ ਹੈ ਕਿ ਸਾਡੇ ਕੋਲ ਆਪਣਾ ਘਰ ਹੋਵੇ, ਜੇ ਘਰ ਮਿਲ ਗਿਆ ਤਾਂ ਛੇਤੀਂ ਹੀ ਸੋਚਦੇ ਹਾਂ ਕਿ ਇਸ ਤੋਂ ਹੋਰ ਵੱਡਾ ਹੋਵੇ। ਕਿਸੇ ਬਹੁਤ ਅਮੀਰ ਬੰਦੇ ਨੂੰ ਪੁੱਛ ਵੇਖੋ ਕਿ- ਭਾਈ ਤੂੰ ਹੁਣ ਸੰਤੁਸ਼ਟ ਹੈਂ? ਤੇਰਾ ਮਨ ਤਾਂ ਖੁਸ਼ ਹੈ ਨਾ? ਰਾਤ ਨੂੰ ਅਰਾਮ ਦੀ ਨੀਂਦ ਸੌਂਦਾ ਹੈਂ? ਤਾਂ ਉਸ ਦਾ ਜਵਾਬ ਨਾਂਹ ਵਿੱਚ ਹੀ ਹੋਵੇਗਾ। ਇਨਸਾਨ ਦੀ ਲਾਲਸਾ ਇੰਨੀ ਵੱਧ ਗਈ ਹੈ ਕਿ ਉਸ ਦੀ ਕੋਈ ਸੀਮਾਂ ਹੀ ਨਹੀਂ ਰਹੀ।

ਪੁਰਾਣੇ ਜ਼ਮਾਨੇ ਵਿੱਚ ਲੋਕ ਸੀਮਤ ਸਾਧਨਾਂ ਦੇ ਹੁੰਦਿਆਂ ਵੀ ਬਹੁਤ ਵਧੀਆ ਗੁਜ਼ਾਰੇ ਕਰਦੇ ਸਨ। ਵੱਡੇ ਟੱਬਰ ਵੀ ਪਾਲਦੇ ਸਨ ਤੇ ਸਾਰੀਆਂ ਜ਼ਿੰਮੇਵਾਰੀਆਂ ਬਾਖ਼ੂਬੀ ਨਿਭਾਉਂਦੇ ਹੋਏ ਵੀ ਕਿਉਂ ਖੁਸ਼ ਰਹਿੰਦੇ ਸਨ? ਸ਼ਾਇਦ ਇਸੇ ਕਰਕੇ ਕਿ ਉਹਨਾਂ ਦੇ ਮਨ ਵਿੱਚ ਸਬਰ ਸੰਤੋਖ ਹੁੰਦਾ ਸੀ। ਅੱਜ ਸਾਡੀਆਂ ਸੁੱਖ ਸਹੂਲਤਾਂ ਵਿੱਚ ਢੇਰ ਸਾਰਾ ਵਾਧਾ ਹੋਇਆ ਹੈ। ਵੱਡੇ ਵੱਡੇ ਘਰ, ਵੱਡੀਆਂ ਕਾਰਾਂ, ਏ.ਸੀ. ਕਮਰੇ, ਏ.ਸੀ. ਗੱਡੀਆਂ, ਚੰਗੇ ਕਾਰੋਬਾਰ, ਖੁੱਲ੍ਹਾ ਖਾਣ ਪਹਿਨਣ..ਗੱਲ ਕੀ ਕਿਸੇ ਚੀਜ਼ ਦੀ ਕਮੀਂ ਨਹੀਂ- ਪਰ ਸਾਡੇ ਮਨ ਅਜੇ ਵੀ ਸੰਤੁਸ਼ਟ ਨਹੀਂ। ਅੰਦਰ ਖਾਲੀ ਖਾਲੀ, ਭਟਕਣਾ ਲੱਗੀ ਰਹਿੰਦੀ ਹੈ- ਹਰ ਵੇਲੇ। ਮਨ ਨੂੰ ਸੰਤੁਸ਼ਟੀ ਉਦੋਂ ਹੀ ਮਿਲ ਸਕਦੀ ਹੈ, ਜਦੋਂ ਆਪਣੇ ਤੋਂ ਹੇਠਲਿਆਂ ਵੱਲ ਤੱਕਿਆ ਜਾਵੇ ਤੇ ਆਪਣੇ ਸੁੱਖਾਂ ਲਈ ਉਸ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਜਾਵੇ। ਸਾਡੇ ਬਜ਼ੁਰਗ ਕਹਿੰਦੇ ਹੁੰਦੇ ਸਨ ਕਿ- "ਦੂਜਿਆਂ ਦਾ ਮਹਿਲ ਦੇਖ ਕੇ ਆਪਣੀ ਕੁੱਲੀ ਨਹੀਂ ਢਾਉਣੀ ਚਾਹੀਦੀ।"

ਆਪਣੇ ਤੋਂ ਵੱਧ ਅਮੀਰ, ਲੋਕਾਂ ਵੱਲ ਵੇਖ ਕੇ ਮਨ ਵਿੱਚ ਹੀਣ ਭਾਵਨਾ ਪੈਦਾ ਹੁੰਦੀ ਹੈ। ਜ਼ਰਾ ਸੋਚੋ- ਕਿੰਨੇ ਲੋਕ ਹਨ ਜੋ ਗਰੀਬੀ ਦੀ ਰੇਖਾ ਤੋਂ ਵੀ ਹੇਠਾਂ ਰਹਿ ਰਹੇ ਹਨ- ਕਿਸੇ ਕੋਲ ਘਰ ਨਹੀਂ, ਕਿਸੇ ਕੋਲ ਰੁਜ਼ਗਾਰ ਨਹੀਂ, ਕਿਸੇ ਕੋਲ ਸੇਹਤ ਨਹੀਂ...ਗੱਲ ਕੀ ਹਰ ਬੰਦਾ ਦੁਖੀ ਹੈ। ਫਿਰ ਸਾਡਾ ਮਨ ਕਿਉਂ ਕਲਪਦਾ ਹੈ? ਸਾਰੇ ਸੁੱਖ ਤਾਂ ਕਿਸੇ ਕੋਲ ਵੀ ਨਹੀਂ ਹੋ ਸਕਦੇ। ਕਿਸੇ ਪਿੰਗਲਵਾੜੇ ਜਾਂ ਹਸਪਤਾਲ ਦੇ ਕਿਸੇ ਵਾਰਡ ਵਿੱਚ ਜਾਈਏ -ਤਾਂ ਆਪਣੇ ਸਰੀਰ ਦੀ ਕੀਮਤ ਦਾ ਪਤਾ ਲਗਦਾ ਹੈ। ਕਿਸੇ ਸੜਕ ਤੇ ਸੁੱਤੇ ਬੇ-ਘਰੇ ਨੂੰ ਦੇਖ ਕੇ, ਆਪਣੇ ਘਰ ਵਿੱਚ ਆ ਕੇ ਮਨ ਨੂੰ ਧਰਵਾਸ ਮਿਲਦਾ ਹੈ।

ਸਾਡੀਆਂ ਲੋੜਾਂ ਸ਼ਾਇਦ ਇੰਨੀਆਂ ਨਹੀਂ, ਜਿੰਨਾ ਅਸੀਂ ਆਪਣੇ ਘਰਾਂ ਵਿੱਚ ਸਮਾਨ ਇਕੱਠਾ ਕਰ ਲੈਂਦੇ ਹਾਂ- ਕੇਵਲ ਮਨ ਦੇ ਆਖੇ ਲੱਗ ਕੇ। ਬਹੁਤ ਸਾਰਾ ਸਮਾਨ ਤਾਂ ਕਈ ਕਈ ਸਾਲ ਵਰਤਿਆ ਵੀ ਨਹੀਂ ਜਾਂਦਾ। ਪਰ ਸਾਨੂੰ ਘੱਟ ਚੀਜ਼ਾਂ ਨਾਲ ਸੰਤੁਸ਼ਟੀ ਹੀ ਨਹੀਂ ਹੁੰਦੀ। "ਐਸ ਚੀਜ਼ ਦੀ ਲੋੜ ਤਾਂ ਨਹੀਂ ਸੀ- ਬੱਸ ਮਨ ਨੂੰ ਚੰਗੀ ਲੱਗੀ ਤਾਂ ਲੈ ਆਂਦੀ।" ਇਹ ਅਕਸਰ ਹੀ ਕਿਹਾ ਸੁਣਿਆਂ ਜਾਂਦਾ ਹੈ। ਸਾਡੇ ਸਕੂਲ ਵਿੱਚ ਇੱਕ ਅੰਗਰੇਜ਼ੀ ਦੀ ਲੈਕਚਰਾਰ ਸੀ, ਜੋ ਧਾਰਮਿਕ ਬਿਰਤੀ ਦੀ ਮਾਲਕ ਸੀ। ਉਹ ਹਰ ਵੇਲੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੀ ਰਹਿੰਦੀ। ਉਸ ਦੀ ਇਸ ਆਦਤ ਨਾਲ ਉਸ ਦੇ ਮਨ ਵਿੱਚ ਬਹੁਤ ਸਬਰ ਸੰਤੋਖ ਸੀ। ਜਿੱਥੇ ਬਾਕੀ ਲੇਡੀ ਸਟਾਫ, ਹਰ ਸੂਟ ਨਾਲ ਮੈਚ ਕਰਕੇ ਸ਼ਾਲਾਂ ਤੇ ਜੁੱਤੀਆਂ ਹੋਣ ਦੇ ਬਾਵਜੂਦ ਵੀ, ਹਰ ਵੇਲੇ ਬਜ਼ਾਰ ਤੁਰਿਆ ਰਹਿੰਦਾ ਸੀ- ਉਥੇ ਉਹ ਸਾਰੀ ਸਰਦੀ, ਕੇਵਲ ਦੋ ਸ਼ਾਲਾਂ ਤੇ ਦੋ ਜੋੜੇ ਜੁੱਤੀਆਂ ਨਾਲ ਹੀ ਆਰਾਮ ਨਾਲ ਲੰਘਾ ਲੈਂਦੀ। ਜੇ ਉਹ ਇੱਕ ਹੋਰ ਜੁੱਤੀ ਜਾਂ ਸ਼ਾਲ ਲੈਂਦੀ ਤਾਂ ਪਹਿਲੀ ਇੱਕ ਕਿਸੇ ਗਰੀਬ ਜਾਂ ਕੰਮ ਵਾਲੀ ਨੂੰ ਦੇ ਦੇਂਦੀ। ਉਸ ਦਾ ਘਰ ਵੀ ਬੜਾ ਸਾਫ਼ ਸੁਥਰਾ ਰਹਿੰਦਾ, ਜਿਸ ਦੀ ਸਾਂਭ ਸਫਾਈ ਵਿੱਚ ਵੀ ਉਸ ਨੂੰ ਕਦੇ ਦਿੱਕਤ ਨਹੀਂ ਸੀ ਆਉਂਦੀ। ਕਿਉਂਕਿ ਲੋੜ ਤੋਂ ਵੱਧ, ਕੋਈ ਚੀਜ਼ ਉਸ ਦੇ ਘਰ ਵਿੱਚ ਹੁੰਦੀ ਹੀ ਨਹੀਂ ਸੀ। ਉਹ ਬਾਕੀਆਂ ਨੂੰ ਪੁੱਛਦੀ ਕਿ - "ਤੁਸੀਂ ਇੰਨੇ ਕੱਪੜੇ ਜੁੱਤੀਆਂ ਸਾਂਭਦੀਆਂ ਕਿਵੇਂ ਹੋ?" ਇਹ ਸੱਚ ਹੈ ਕਿ ਅਸੀਂ ਬਹੁਤ ਸਾਰੀ ਸ਼ੌਪਿੰਗ ਆਪਣੇ ਮਨ ਦੇ ਪਿੱਛੇ ਲੱਗ ਕੇ ਹੀ ਕਰਦੇ ਹਾਂ- ਚਾਹੇ ਉਸ ਦੀ ਜ਼ਰੂਰਤ ਵੀ ਨਾ ਹੋਵੇ। ਕਈ ਵਾਰੀ ਘਰ ਵਿੱਚ ਐਨਾ ਸਮਾਨ ਹੁੰਦਾ ਹੈ ਕਿ ਲੋੜ ਵੇਲੇ ਕੁੱਝ ਵੀ ਨਹੀਂ ਲੱਭਦਾ। ਪਰ ਇਹ ਮਨ ਚੰਦਰਾ ਫਿਰ ਵੀ ਸੰਤੁਸ਼ਟ ਨਹੀਂ ਹੁੰਦਾ। ਬਹੁਤ ਵਾਰੀ ਇਹ ਮਨ ਦਿਮਾਗ ਨੂੰ ਤਾਂ ਸੋਚਣ ਦਾ ਮੌਕਾ ਹੀ ਨਹੀਂ ਦਿੰਦਾ।

ਡਾ. ਸਰਦਾਰਾ ਸਿੰਘ ਜੌਹਲ ਵੀ ਆਪਣੀ ਸਵੈ ਜੀਵਨੀ ਵਿੱਚ ਲਿਖਦੇ ਹਨ ਕਿ ਅਸੀਂ ਫਾਲਤੂ ਸਮਾਨ ਇਕੱਠਾ ਕਰਨ ਦੇ ਆਦੀ ਹੋ ਚੁੱਕੇ ਹਾਂ, ਜਦ ਕਿ ਸਾਡੀਆਂ ਲੋੜਾਂ ਇੰਨੀਆਂ ਨਹੀਂ ਹੁੰਦੀਆਂ। ਉਹ ਲਿਖਦੇ ਹਨ, "ਮੈਂ ਇੱਕ ਬਰੀਫ ਕੇਸ ਵਿੱਚ ਦੋ ਪੈਂਟਾਂ ਤੇ ਦੋ ਕਮੀਜ਼ਾਂ ਨਾਲ ਹੀ ਕਨੇਡਾ ਅਮਰੀਕਾ ਦੇ ਸੈਮੀਨਾਰਾਂ ਲਈ ਚਲਾ ਜਾਂਦਾ ਸਾਂ। ਇੱਕ ਫੋਲਡਿੰਗ ਪ੍ਰੈਸ ਮੇਰੇ ਕੋਲ ਹੁੰਦੀ ਸੀ- ਹਰ ਰੋਜ਼ ਰਾਤ ਨੂੰ ਇੱਕ ਸੂਟ ਧੋ ਲੈਂਦਾ ਤੇ ਦੂਜਾ ਸਵੇਰੇ ਪ੍ਰੈਸ ਕਰਕੇ ਪਾ ਲੈਂਦਾ- ਤੇ ਲੋਕਲ ਪ੍ਰੋਫੈਸਰਾਂ ਤੋਂ ਵੱਧ ਚਮਕਦੇ ਮੇਰੇ ਕੱਪੜੇ ਹੁੰਦੇ।" ਸੋ ਜ਼ਿੰਦਗੀ ਵਿੱਚ ਸਬਰ, ਸੰਤੋਖ, ਸਹਿਨਸ਼ੀਲਤਾ ਵਰਗੇ ਗੁਣ, ਕੇਵਲ ਮਨ ਤੇ ਕਾਬੂ ਪਾਉਣ ਨਾਲ ਹੀ ਪੈਦਾ ਹੁੰਦੇ ਹਨ।

ਸਾਡਾ ਮਨ ਸ਼ੋਹਰਤ ਦੀ ਲਾਲਸਾ ਕਾਰਨ ਵੀ ਭਟਕਦਾ ਰਹਿੰਦਾ ਹੈ। ਇਹੀ ਕਾਰਨ ਹੈ ਕਿ ਬਹੁਤ ਸਾਰੇ ਲੋਕ ਉੱਚ ਅਹੁਦਿਆਂ ਤੇ ਬਿਰਾਜਮਾਨ ਹੁੰਦੇ ਹੋਏ ਵੀ- ਸੰਤੁਸ਼ਟ ਨਹੀਂ ਹੁੰਦੇ। ਇਹੀ ਹਾਲ ਸਾਡੇ ਸਿਆਸਤਦਾਨਾਂ ਦਾ ਹੈ। ਉਹਨਾਂ ਨੂੰ ਵੀ ਭਟਕਣਾ ਟਿਕਣ ਨਹੀਂ ਦਿੰਦੀ। ਅਸੀਂ ਆਪਣੇ ਦੁੱਖ ਤੋਂ ਨਹੀਂ, ਸਗੋਂ ਗੁਆਂਢੀ ਦੇ ਸੁੱਖ ਤੋਂ ਦੁਖੀ ਹੁੰਦੇ ਰਹਿੰਦੇ ਹਾਂ। ਅਸੀਂ ਆਪਣੇ ਸੁੱਖਾਂ ਲਈ ਸ਼ੁਕਰਾਨਾ ਕਰਨ ਦੀ ਬਜਾਏ, ਜਾਣੇ ਅਨਜਾਣੇ ਦੂਸਰਿਆਂ ਦੇ ਸੁੱਖਾਂ ਨੂੰ ਵਾਪਿਸ ਲੈਣ ਦੀ ਰੱਬ ਅੱਗੇ ਅਰਦਾਸ ਕਰਨ ਲੱਗ ਜਾਂਦੇ ਹਾਂ। ਸਾਡੇ ਚੰਚਲ ਮਨ ਤੋਂ ਦੂਜੇ ਦੇ ਸੁੱਖ ਜਰੇ ਨਹੀਂ ਜਾਂਦੇ। ਇਸੇ ਵਿੱਚੋਂ ਹੀ ਈਰਖਾ ਸਾੜੇ ਦਾ ਰੋਗ ਉਤਪਨ ਹੁੰਦਾ ਹੈ ਜੋ ਅੰਦਰੇ ਅੰਦਰ ਸਾਨੂੰ ਘੁਣ ਵਾਂਗ ਖਾ ਜਾਂਦਾ ਹੈ। ਇਸੇ ਲਈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਸਾਹਿਬ ਵਿੱਚ ਸਾਨੂੰ ਸਮਝਾ ਰਹੇ ਹਨ-"ਮਨ ਜੀਤੈ ਜਗੁ ਜੀਤੁ॥"

ਇੱਕ ਹੋਰ ਵੀ ਸਾਡੇ ਮਨ ਦੀ ਆਦਤ ਹੈ- ਹਰ ਵੇਲੇ ਸ਼ਿਕਾਇਤ ਕਰਨ ਦੀ। ਪੰਜਵੇਂ ਪਾਤਸ਼ਾਹ ਸੁਖਮਨੀ ਸਾਹਿਬ ਵਿੱਚ ਫ਼ੁਰਮਾਉਂਦੇ ਹਨ:

ਦਸ ਬਸਤੂ ਲੇ ਪਾਛੈ ਪਾਵੈ॥
ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥
ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥
ਤਉ ਮੂੜਾ ਕਹੁ ਕਹਾ ਕਰੇਇ॥

ਗੁਰਬਾਣੀ ਸਾਨੂੰ ਹਰ ਪਹਿਲੂ ਤੇ ਸੇਧ ਦਿੰਦੀ ਹੈ- ਲੋੜ ਹੈ ਇਸ ਤੇ ਵਿਚਾਰ ਕਰਨ ਦੀ। ਪ੍ਰਭੂ ਦਾ ਨਾਮ ਸਿਮਰਨ ਨਾਲ ਵੀ ਇਸ ਮਨ ਵਿੱਚ ਟਿਕਾਉ ਆਉਂਦਾ ਹੈ। ਗੁਰੂ ਸਾਹਿਬਾਂ ਨੇ ਪੰਜਾਂ ਵਿਕਾਰਾਂ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚਣ ਲਈ ਮਨ ਨੂੰ ਕਾਬੂ ਕਰਨ ਦੀ ਸਿਖਿਆ ਦਿੱਤੀ ਹੈ। ਗੁਰੂ ਸਾਹਿਬ

ਬਾਕੀ ਸਫਾ 39 'ਤੇ

# ਜੀਵਨ ਦੇ ਜਟਿਲ 'ਤੇ ਗੁੰਝਲਦਾਰ ਵਰਤਾਰੇ ਨੂੰ ਮੂਰਤੀਮਾਨ ਕਰਨ ਲਈ ਵਿਅੰਗ ਕਾਰਗਰ ਹਥਿਆਰ - ਪ੍ਰੋ: ਜਸਵੰਤ ਸਿੰਘ ਕੈਲਵੀ

*ਜਗਦੀਸ਼ ਰਾਏ ਕੁਲਰੀਆਂ*

ਪ੍ਰੋ. ਜਸਵੰਤ ਸਿੰਘ ਕੈਲਵੀ ਪੰਜਾਬੀ ਸਾਹਿਤ ਜਗਤ ਦੇ ਚਰਚਿਤ ਹਸਤਾਖਰ ਹਨ। ਪੰਜਾਬੀ ਹਾਸ ਵਿਅੰਗ ਦੇ ਖੇਤਰ ਵਿੱਚ ਤਾਂ ਇੰਨਾਂ ਦਾ ਸਤਿਕਾਰਤ ਨਾਂ ਹੈ। ਅਜੋਕੇ ਸਮੇਂ ਦੇ ਯਥਾਰਥ ਅਤੇ ਸਮਾਜਿਕ, ਆਰਥਿਕ ਤੇ ਰਾਜਨੀਤਿਕ ਊਣਤਾਈਆਂ 'ਤੇ ਇਨਾਂ ਦੇ ਵਿਅੰਗ ਚੋਕੇ ਤਿੱਖਾ ਕਟਾਖਸ਼ ਕਰਕੇ ਆਮ ਮਨੁੱਖ ਦੀ ਸੋਚ ਨੂੰ ਹਲੂਣਾ ਦੇ ਕੇ ਉਸ ਲਈ ਬੌਧਿਕ ਚੇਤਨਤਾ ਦੇ ਦਵਾਰ ਖੋਲਦੇ ਹਨ। ਕੈਲਵੀ ਦੀਆਂ ਰਚਨਾਵਾਂ ਸਮਾਜਿਕ ਨਾ-ਬਰਾਬਰੀ ਦੇ ਖਿਲਾਫ ਜੂਝਦੀਆਂ ਹੋਈਆਂ ਸਾਹਿਤ ਦੇ ਲੋਕਮੁੱਖੀ ਤੇ ਲੋਕਹਿਤੂ ਹੋਣ ਦੇ ਸੰਕਲਪ ਨੂੰ ਬਾਖੂਬੀ ਪੂਰਿਆਂ ਕਰ ਰਹੀਆਂ ਹਨ। ਵੱਖ-ਵੱਖ ਪਹਿਲੂਆਂ ਨੂੰ ਲੈ ਕੇ ਕੀਤੀ ਗੱਲਬਾਤ ਦੇ ਅੰਸ਼ ਆਪ ਲਈ ਪੇਸ਼ ਹਨ:

**? ਪ੍ਰੋ: ਸਾਹਿਬ ਜੇਕਰ ਅਜੋਕੇ ਦੌਰ ਵਿੱਚ ਵੇਖਦੇ ਹਾਂ ਤਾਂ ਸਟੇਜੀ ਕਵਿਤਾ ਜਾਂ ਹਾਸ ਕਵਿਤਾ ਦਾ ਦੌਰ ਲਗਭਗ ਖਤਮ ਹੋਣ ਕਿਨਾਰੇ ਹੈ, ਤੁਸੀਂ ਕੀ ਕਹੋਗੇ?**

ਜਗਦੀਸ਼ ਕੁਲਰੀਆਂ ਜੀ! ਤਬਦੀਲੀ ਕੁਦਰਤ ਦਾ ਅਟੱਲ ਨਿਯਮ ਹੈ, ਮਨੁੱਖੀ ਸਮਾਜ ਦੇ ਹਰ ਖੇਤਰ, ਰਾਜਨੀਤਿਕ, ਧਾਰਮਿਕ, ਆਰਥਿਕ, ਸਭਿਆਚਾਰਕ ਸਾਹਿਤਿਕ 'ਤੇ ਨੈਤਿਕ ਜਿੱਧਰ ਵੀ ਗਹੁ ਨਾਲ ਵੇਖੋਗੇ, ਇੱਕ ਤਬਦੀਲੀ ਦ੍ਰਿਸ਼ਟੀਗੋਚਰ ਹੋਵੇਗੀ। ਅੱਜ ਤੋਂ ਸੱਤ ਦਹਾਕੇ ਪਹਿਲਾਂ ਸਾਡੇ ਦੇਸ਼ ਵਿੱਚ ਸਾਖਰਤਾ ਦਰ ਬਹੁਤ ਘੱਟ ਸੀ। ਲੋਕਾਂ ਨੂੰ ਸਾਹਿਤ, ਸੱਭਿਆਚਾਰ, ਧਰਮ ਤੇ ਨੈਤਿਕਤਾ ਨਾਲ ਜੋੜਨ ਲਈ 'ਤੇ ਰਾਜਸੀ ਸਰਗਰਮੀ ਨਾਲ ਜੋੜਨ ਲਈ ਉਨ੍ਹਾਂ ਨੂੰ ਸਟੇਜੀ ਕਵਿਤਾ ਰਾਹੀਂ ਜਾਗ੍ਰਿਤ ਕੀਤੀ ਜਾਂਦਾ ਸੀ, ਅੱਜ ਦੇ ਤੇਜ਼ ਤਰਾਰ ਸੰਸਾਰੀਕਰਨ ਦੇ ਦੌਰ ਵਿੱਚ ਪ੍ਰਿੰਟ ਮੀਡੀਆ ਤੇ ਭਾਂਤ ਸੁਭਾਂਤ ਦੇ ਇਲੈਕਟ੍ਰਾਨਿਕ ਮੀਡੀਆ ਨੇ ਸਮਾਜ ਨੂੰ ਜਕੜ ਲਿਆ ਹੈ। ਅਖ਼ਬਾਰਾਂ ਰਸਾਲੇ ਅਤੇ ਦੂਰਦਰਸ਼ਨ ਨੇ ਸਟੇਜੀ ਕਵਿਤਾ ਤੇ ਹਾਸ ਰਸੀ ਕਵਿਤਾ ਦੀ ਬਲਵਾਨ ਪਰੰਪਰਾ ਨੂੰ ਲਿੱਸਾ ਤੇ ਨਿਤਾਣਾ ਬਣਾ ਦਿੱਤਾ ਹੈ। ਸਵਰਗੀ ਚਰਨ ਸਿੰਘ ਸ਼ਹੀਦ ਤੇ ਭਾਈਆ ਈਸ਼ਰ ਸਿੰਘ ਵਾਲੀ ਹਾਸ ਰਸੀ ਕਵਿਤਾ ਕਿਧਰੇ ਗੁੰਮ ਗੁਆਚ ਗਈ ਹੈ। ਹੁਣ ਹਰਮਨ ਪਿਆਰੇ ਉੱਘੇ ਸਟੇਜੀ ਕਵੀ ਕਿਧਰੇ ਦਿਖਾਈ ਨਹੀਂ ਦੇਂਦੇ। ਲੱਚਰ ਗਾਇਕੀ ਤੇ ਫਿਲਮੀ ਕੂੜ ਕਬਾੜ ਦੀ ਚੜ੍ਹ ਮੱਚੀ ਵੇਖਦੇ ਹਾਂ। ਹਰ ਚੀਜ਼ ਦਾ ਵਾਪਾਰੀਕਰਨ ਹੁੰਦਾ ਜਾ ਰਿਹਾ ਹੈ। ਚੰਗੀ ਸ਼ਾਇਰੀ, ਚੰਗੀ ਗੀਤਕਾਰੀ ਤੇ ਸਾਹਿਤ ਸਭਿਆਚਾਰ ਵੀ ਏਸ ਦੀ ਮਾਰ ਹੇਠ ਆ ਚੁੱਕਾ ਹੈ।

**? ਅਜੋਕੇ ਸਮੇਂ ਵਿੱਚ ਕਾਵਿ ਵਿਅੰਗ ਦੀ ਸਾਹਿਤਿਕ ਖੇਤਰ ਵਿੱਚ ਕੀ ਸਾਰਥਿਕਤਾ ਹੈ?**

ਜੀਵਨ ਦੇ ਜਟਿਲ ਤੇ ਗੁੰਝਲਦਾਰ ਯਥਾਰਥ (ਵਰਤਾਰੇ) ਨੂੰ ਮੂਰਤੀਮਾਨ ਕਰਨ ਲਈ ਵਿਅੰਗ ਬਹੁਤ ਹੀ ਕਾਰਗਰ ਹਥਿਆਰ ਹੈ, 'Satire is a short cut to reality' ਮੈਂ ਇਹ ਅਨੁਭਵ ਕਰਕੇ ਹੀ ਏਸ ਖੇਤਰ ਵਿੱਚ ਪ੍ਰਵੇਸ਼ ਕੀਤਾ। ਵਿਅੰਗ ਮਨ ਦਾ ਇੱਕ ਵਤੀਰਾ ਹੈ ਜਿਸ ਤੋਂ ਵਿਅੰਗ ਦੀ ਕਲਾ ਪੈਦਾ ਹੁੰਦੀ ਹੈ। ਤਿੱਖੀ ਚੋਭ, ਮਸ਼ਕਰੀ ਦੇ ਕਲਪਣਾ ਵਿੱਚ ਘੁਲ ਮਿਲ ਜਾਣ ਨਾਲ ਇਹ ਸਪੱਸ਼ਟ ਫਿਟਕਾਰ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ ਅਤੇ ਵਿਅੰਗਕਾਰ ਨੂੰ ਇਹ ਤਦ ਸੁੱਝਦਾ ਹੈ ਜਦੋਂ ਇਹ ਆਪਣੇ ਦਰੁਸਤ ਹੋਣ ਦੇ ਸਵੈ ਭਰੋਸੇ ਕਾਰਨ, ਦੂਜੇ ਦੀ ਤਰੁੱਟੀ, ਦੰਭ ਤੇ ਥੋਥੇਪਨ ਦਾ ਮਜ਼ਾਕ ਉਡਾਉਂਦਾ ਹੈ। Humour ਹਾਸਾ ਉਹ ਵਿਅੰਗ ਯੋਗਤਾ ਹੈ ਜਿਹੜੀ ਮਨੁੱਖੀ ਜੀਵਨ ਦੀਆਂ ਬੇਤੁਕੀਆਂ ਬੇਢੱਬੀਆਂ ਸਥਿਤੀਆਂ ਦਾ ਅਹਿਸਾਸ ਕਰਕੇ ਬਿਨਾਂ ਕੌੜ ਕੁੜੱਤਣ ਦੇ ਦਰਸਾ ਦੇਂਦੀ ਹੈ। ਕਲਮ ਦੀ ਕਲਾ ਦੀ ਵਰਤੋਂ ਕਲਮਕਾਰ ਨੇ ਜ਼ੋਰ-ਜ਼ਬਰਦਸਤੀ, ਲੁੱਟ-ਖਸੁੱਟ, ਨਾ-ਬਰਾਬਰੀ ਤੇ ਬੇਇਨਸਾਫੀ ਖਿਲਾਫ ਡਟ ਕੇ ਕਰਨੀ ਹੁੰਦੀ ਹੈ। ਲੋਕਾਈ ਜਬਰ ਥੱਲੇ ਮਿੱਧੀ ਜਾ ਰਹੀ ਹੈ। ਮਨੁੱਖ ਦੁੱਖ, ਭੁੱਖ ਤੇ ਧਰੋਹ ਦੀਆਂ ਤਿੱਖੀਆਂ ਸੂਲਾਂ ਨਾਲ

ਵਿੰਨਿਆ ਜਾ ਰਿਹਾ ਹੈ। ਚੋਰਾਂ-ਯਾਰਾਂ, ਕੂੜਿਆਰਾਂ, ਠੱਗਾਂ, ਦੰਭੀਆਂ ਦੀ ਖੁੰਬ ਠੱਪਣ ਲਈ ਸੱਚ ਝੂਠ ਵੱਲ ਉਂਗਲ ਕਰਨ ਵਾਲੀ ਦਲੇਰ ਬੇਬਾਕ ਕਲਮ ਕੋਈ ਵਿਰਲੀ ਹੀ ਹੁੰਦੀ ਹੈ। ਬਹੁਤੀਆਂ ਕਲਮਾਂ ਸਹਿਮੇ ਹੋਏ ਕੁੱਤੇ ਵਾਂਗ ਦੁਬਕੀਆਂ, ਪੂਛ ਹਿਲਾਉਂਦੀਆਂ ਕੁੱਝ ਕੁ ਟੁਕੜਿਆਂ ਦੀ ਝਾਕ ਵਿੱਚ ਰਹਿੰਦੀਆਂ ਹਨ। ਵਿਅੰਗ ਕੱਸਣ ਲਈ ਆਜ਼ਾਦ ਮਲੰਗ ਸੁਭਾਅ ਬੇਬਾਕ ਦੂਰਬੀਨੀ ਤੇ ਖੁਰਦਬੀਨੀ ਦ੍ਰਿਸ਼ਟੀ, ਡੂੰਘਾ ਅਨੁਭਵ, ਕਾਟਵੀਂ ਸ਼ੈਲੀ, ਭਾਸ਼ਾਈ ਮੁਹਾਰਤ, ਸਮਰੱਥਾ ਇੱਕ ਦ੍ਰਿਸ਼ਟੀ ਤੇ ਦ੍ਰਿਸ਼ਟੀਕੋਣ ਹੁੰਦਾ ਹੈ। ਉਸ ਕੋਲ ਸਹੀ ਗਲਤ, ਕੁਦਰਤੀ, ਗੈਰ-ਕੁਦਰਤੀ, ਨੈਤਿਕਤਾ ਬਬੇਕ ਬੁੱਧ ਦੀ ਅਵਸ਼ੱਕਤਾ ਹੈ। ਜਦੋਂ ਵਿਅੰਗ ਕਾਵਿ ਵਿੱਚ ਪ੍ਰਵੇਸ਼ ਹੁੰਦਾ ਹੈ, ਤਾਂ ਉਸ ਦੀ ਸ਼ਕਤੀ ਹੋਰ ਵੀ ਦੂਣ ਸਵਾਈ ਹੋ ਜਾਂਦੀ ਹੈ। ਕਿਉਂਕਿ ਮਨੋਭਾਵ, ਵਿਚਾਰ ਕਲਪਨਾ ਦੀ ਕਮਾਨ ਤੇ ਚੜ੍ਹ ਕੇ ਨਿਸ਼ਾਨੇ 'ਤੇ ਵੱਜੇ ਤਿੱਖੇ ਤੀਰ ਹੋ ਨਿਬੜਦੇ ਹਨ। ਕਵਿਤਾ ਦਾ ਮਿਜ਼ਾਜ ਸੰਗਠਨਾਤਮਿਕ ਹੁੰਦਾ ਹੈ। ਜ਼ਿਆਦਾ ਚੀਰ ਫਾੜ ਖੇਲਰਾ ਤੇ ਵਿਸਥਾਰ ਨਹੀਂ ਹੁੰਦਾ। ਏਸ ਕਰਕੇ ਵਿਅੰਗ ਦੀ ਸ਼ਕਤੀ ਠੋਗ 'ਤੇ ਨਿੱਗਰ ਹੋ ਜਾਂਦੀ ਹੈ।

**? ਵਿਅੰਗ ਕਈ ਵਾਰ ਚੁਟਕਲੇ ਦੇ ਪੱਧਰ 'ਤੇ ਜਾ ਖੜ੍ਹਦੇ ਹਨ? ਉਨ੍ਹਾਂ 'ਚੋਂ ਹਾਸਾ ਤਾਂ ਪੈਦਾ ਹੁੰਦਾ ਹੈ, ਪਰ ਵਿਅੰਗ ਪੇਤਲਾ ਪੈ ਜਾਂਦਾ ਹੈ। ਤੁਹਾਡੇ ਕੀ ਵਿਚਾਰ ਹਨ?**

ਕੁਲਰੀਆਂ ਜੀ, ਇਹ ਤਾਂ ਵਿਅੰਗ ਚੋਕਾ ਲਿਖਣ ਵਾਲੇ ਦੇ ਅਨੁਭਵ, ਬੌਧਿਕਤਾ, ਕਾਵਿ-ਕੁਸ਼ਲਤਾ 'ਤੇ ਵਿਅੰਗ ਸੂਝ 'ਤੇ ਨਿਰਭਰ ਹੈ। ਕਈਆਂ ਕੋਲ ਤਾਂ ਕਾਵਿ ਮੀਟਰ ਹੀ ਵਿਅੰਗ ਤਰਿੰਗਾ ਹੁੰਦਾ ਹੈ ਤੇ ਕਈਆਂ ਪਾਸ ਵਿਅੰਗ ਤੋੜਾ ਕੱਸਣ ਦੀ ਸੋਝੀ ਨਹੀਂ ਹੁੰਦੀ। ਕਾਵਿ ਕਲਾ ਤੇ ਡੂੰਘੀ ਅਨੁਭਵੀ ਪਕੜ ਤੋ ਬਗੈਰ ਚੰਗਾ ਵਿਅੰਗ ਚੋਕਾ ਨਹੀਂ ਰਚਿਆ ਜਾ ਸਕਦਾ। ਬਹੁਤੇ ਕਵੀ ਜਿੰਨਾਂ ਕੋਲ ਕਾਵਿ ਕਲਾ ਹੀ ਨਹੀਂ, ਉਹ ਤੁਕਬੰਦੀ, ਦੇ ਪੱਧਰ ਦਾ ਹੀ ਲਿਖ ਸਕਦੇ ਹਨ।

**? ਖੁੱਲ੍ਹੀ ਵਿਅੰਗ ਕਵਿਤਾ, ਕਾਵਿ ਵਿਅੰਗ ਤੇ ਵਿਅੰਗ ਚੋਕੇ, ਏਹਨਾਂ ਸਭ ਵਿੱਚ ਸਮਾਨਤਾ ਹੋਣ ਤੇ ਵੀ ਕੀ ਭਿੰਨਤਾਵਾਂ ਹਨ?**

ਕੁਲਰੀਆਂ ਜੀ, ਸਮਾਨਤਾ ਤਾਂ ਹੈ, ਉਹ ਹੈ -'ਵਿਅੰਗ' ਦੀ। ਕਲਮਕਾਰ ਕੋਲ ਜਦੋਂ ਧਾਰਮਿਕ, ਸਮਾਜਿਕ, ਆਰਥਿਕ, ਰਾਜਸੀ ਮਸਲੇ ਪੇਸ਼ ਹੁੰਦੇ ਹਨ ਤਾਂ ਉਸ ਵੱਲੋਂ ਉਨ੍ਹਾਂ ਨੂੰ ਉਨ੍ਹਾਂ ਦੇ ਮੁਹਾਂਦਰਿਆਂ ਨੂੰ ਗੰਭੀਰਤਾ ਨਾਲ ਪੜ੍ਹਚੋਲ੍ਹਿਆ ਪਰਖਿਆ ਜਾਂਦਾ ਹੈ, ਤਾਂ ਓਦੋਂ ਰਚਨਾ ਵਿਅੰਗ ਖੇਤਰ ਵਿੱਚ ਪ੍ਰਵੇਸ਼ ਕਰ ਜਾਂਦੀ ਹੈ। ਸਾਹਿਤ ਅਚਾਰੀਆ ਸਹਿਤ ਦੇ 9 ਰਸ ਸਵੀਕਾਰਦੇ ਹਨ। ਹਾਸ-ਰਸ ਉਨ੍ਹਾਂ ਵਿਚੋਂ ਇੱਕ ਹੈ। ਇਹ ਜ਼ਿੰਦਗੀ ਦੀ ਮੂਲ ਪਰਵਿਰਤੀ ਹੈ। ਕਲਿਆਣਕਾਰੀ ਔਸ਼ਧੀ ਹੈ, ਜੋ ਪ੍ਰਮਾਤਮਾ ਨੇ ਮਨੁੱਖੀ ਸਰੀਰ ਵਿੱਚ ਪ੍ਰਵਿਰਤੀਗਤ ਤੇ ਮਨੋਵਿਆਗਨਕ ਅਹੁਰਾਂ ਦੇ ਇਲਾਜ ਹਿੱਤ ਰੱਖ ਦਿੱਤੀ ਹੈ। ਵਿਅੰਗ ਨਾਲ ਏਹਦਾ ਮਿਸ਼ਰਨ ਵੀ ਜ਼ਰੂਰੀ ਹੈ। ਤਾਂ ਕਿ ਵਿਅੰਗ ਦੀ ਤਿੱਖੀ ਪੀੜ ਤੇ ਚੋਭ ਸਹਿਣ ਯੋਗ ਹੋਵੇ, ਇਹ ਰੇਸ਼ਮ ਦੀ ਮਿਆਨ ਹੈ, ਜਿਸ ਵਿੱਚ ਵਿਅੰਗ ਦੀ ਤੇਜ਼ ਤਲਵਾਰ ਛੁਪਾਈ ਜਾਂਦੀ ਹੈ। ਖੁਲ੍ਹੀ ਵਿਅੰਗ ਕਵਿਤਾ ਖੁਲ੍ਹੀ ਹੈ ਭਾਵ ਬੰਧੇਜ਼ ਕੋਈ ਨਹੀਂ, ਨਾਂਹ ਮਾਤਰ ਹੈ। ਕਾਵਿ ਵਿਅੰਗ ਕਵਿਤਾ ਵਿੱਚ ਸਿਰਜਿਆ ਵਿਅੰਗ ਹੈ, ਪੰਗਤੀਆਂ 6, 8, 10, 11, 12 ਲੋੜ ਅਨੁਸਾਰ ਹੋ ਸਕਦੀਆਂ ਹਨ। ਛੰਦ ਬੰਦੀ ਦੀ ਵੀ ਖੁੱਲ੍ਹ ਹੈ। ਪਰ ਵਿਅੰਗ ਚੌਕਾ 4 ਤੁਕਾਂ ਵਿੱਚ ਗੱਲ ਕਰਨ ਦਾ ਸੰਕੇਤ ਦੇਂਦਾ ਹੈ, ਇਹ ਆਮ ਤੌਰ 'ਤੇ ਬੈਂਤ (ਪ੍ਰਸਿੱਧ ਛੰਦ) ਦੇ ਵਜ਼ਨ ਤੇ ਰਚਿਆ ਜਾਂਦਾ ਹੈ।

**? ਵਾਰਤਕ ਵਿਅੰਗ ਲਿਖਣ ਤੋਂ ਬਾਅਦ ਤੁਹਾਡਾ ਜ਼ਿਆਦਾ ਲੇਖਣ ਕਾਵਿ ਵਿਅੰਗ/ ਵਿਅੰਗ ਚੌਕਿਆਂ ਵਿੱਚ ਹੀ ਹੈ। ਕੋਈ ਖਾਸ ਕਾਰਨ ?**

ਨਹੀਂ, ਕੁਲਰੀਆਂ ਜੀ, ਅਜਿਹਾ ਨਹੀਂ, ਮੇਰੀਆਂ ਤਿੰਨ ਵਿਅੰਗ ਪੁਸਤਕਾਂ ਵਾਰਤਕ ਲੇਖਾਂ ਦੀਆਂ ਹਨ। 'ਮੂਰਖਸਤਾਨ ਜ਼ਿੰਦਾਬਾਦ' (1989), ਸਿੰਗਾਂ ਵਾਲੇ ਗਧੇ (1998), ਆਂਡਾ 'ਤੇ ਕਿਤਾਬ( 2003)। ਏਹਨਾਂ ਵਿੱਚ 60 ਤੋਂ ਉੱਪਰ ਵਿਅੰਗ ਲੇਖ ਹਨ। ਸੰਨ 2002 ਦੇ ਨੇੜੇ ਮੈਂ ਵਿਅੰਗ ਚੌਕੇ ਲਿਖਣੇ ਆਰੰਭ ਕੀਤੇ। ਗੱਲ ਇਉਂ ਹੋਈ ਕਿ ਇਕ ਦਿਨ ਸੈਰ ਦੇ ਸਮੇਂ ਮੈਂ ਕੁੱਝ ਹਮ ਉਮਰ ਸਾਥੀਆਂ ਨੂੰ ਤਾਜ਼ੀ ਲਿਖੀ ਇਕ ਗਜ਼ਲ ਸੁਣਾਈ। ਉਂਝ ਤਾਂ ਗਜ਼ਲ ਦੇ ਸ਼ਿਅਰਾਂ ਵਿੱਚ ਵੀ ਮੈਂ ਅਕਸਰ ਵਿਅੰਗ ਪ੍ਰਯੋਗ ਕਰਦਾ ਰਿਹਾ ਹਾਂ: ਜਿਵੇਂ 'ਸ਼ਹਿਰ ਅਸਾਡੇ ਸਰਕਸ ਚਲਦੀ, ਚਲਦੀ ਰਹਿੰਦੀ ਅਕਸਰ, ਇਸ

ਸਰਕਸ ਵਿੱਚ ਖੋਤੇ ਕਰਦੇ ਸ਼ੇਰਾਂ ਦੀ ਅਸਵਾਰੀ, ਜੇ ਟਿਕਣਾ ਰਾਜ ਗੱਦੀ ਤੇ ਮਖੌਟਾ ਚਾੜ੍ਹ ਕੇ ਰੱਖਣਾ, ਨਿਰਾਲੀ ਸ਼ਾਨ ਹੋਵੇਗੀ ਘਰਾਂ ਨੂੰ ਪਾੜ ਕੇ ਰੱਖਣਾ।' ਇੱਕ ਸਾਧਾਰਨ ਬਜ਼ੁਰਗ ਨੇ ਕਿਹਾ 'ਕੈਲਵੀ ਜੀ ! ਆਹ ਅਖ਼ਬਾਰ ਵਿੱਚ ਜਿਹੜੇ ਵਿਅੰਗ ਚੌਕੇ ਛਪਦੇ ਹਨ, ਇਹ ਬੜੇ ਮਜ਼ੇਦਾਰ ਹੁੰਦੇ ਹਨ। ਪੜ੍ਹ ਕੇ ਸੁਆਦ ਆ ਜਾਂਦੈ, ਤੁਸੀਂ ਕਿਉਂ ਨਹੀਂ ਲਿਖਦੇ ?' ਮੈਨੂੰ ਅਹਿਸਾਸ ਹੋਇਆ ਕਿ ਲੋਕ ਮਨਾਂ 'ਤੇ ਇਹ ਤਿੱਖੇ ਵਿਅੰਗ ਬਹੁਤ ਪ੍ਰਭਾਵ ਪਾ ਸਕਦੇ ਹਨ। ਮੈਂ ਇਹ ਲਿਖਣੇ ਸ਼ੁਰੂ ਕੀਤੇ। ਪੰਜਾਬੀ ਟ੍ਰਿਬਿਊਨ, 'ਭਾਈ ਦਿੱਤ ਸਿੰਘ ਪੱਤ੍ਰਿਕਾ', 'ਮਹਿਰਮ', 'ਸੂਲ ਸੁਰਾਹੀ', 'ਸੂਹੀ ਸਵੇਰ', 'ਲੋਹਮਣੀ', 'ਧਰਤੀ ਦਾ ਸੂਰਜ', ਨਜ਼ਰੀਆ', 'ਸ਼ਬਦ ਤ੍ਰਿੰਜਣ', 'ਅਸਲੀ ਪੰਜਾਬੀ ਮੀਰਜ਼ਾਦਾ' ਵਿੱਚ ਮੇਰੇ 480 ਤੋਂ ਵੱਧ ਵਿਅੰਗ ਚੌਕੇ ਛਪ ਚੁੱਕੇ ਹਨ। ਸਾਲ 2011 ਵਿੱਚ ਮੇਰੀ ਪੁਸਤਕ 'ਵਿਅੰਗ ਵਿਨੋਦੀ ਚੌਕੇ' ਛਪੀ ਹੁਣ ਦੂਸਰੀ ਪੁਸਤਕ 'ਅੰਨ੍ਹਿਆਂ ਲਈ ਐਨਕ' ਛਪਾਈ ਅਧੀਨ ਹੈ।

**? ਵਿਅੰਗ ਲੇਖਣ ਵਿੱਚ ਕਿਵੇਂ ਆਏ? ਹੋਰ ਕਿਹੜੀਆਂ-ਕਿਹੜੀਆਂ ਵੰਨਗੀਆਂ ਤੇ ਕਲਮ ਅਜ਼ਮਾਈ ਕੀਤੀ ਤੇ ਪੁਸਤਕਾਂ ਬਾਰੇ ਵੀ ਦੱਸੋ?**

ਕੁਲਰੀਆਂ ਜੀ, ਪਹਿਲੀ ਵੰਨਗੀ ਤਾਂ ਬਾਲ ਸਾਹਿਤ ਹੈ, ਮੈਂ ਬਾਲ ਸਾਹਿਤ ਲਿਖਦਾ ਰਿਹਾ ਹਾਂ, ਏਸ ਖੇਤਰ ਵਿੱਚ ਮੇਰੀਆਂ ਕੁਝ ਕਵਿਤਾਵਾਂ ਪੰਜਾਬ ਸਕੂਲ ਸਿੱਖਿਆ ਬੋਰਡ ਦੀਆਂ ਚੌਥੀ, ਛੇਵੀਂ, ਸੱਤਵੀਂ ਅੱਠਵੀਂ ਪਾਠ-ਪੁਸਤਕਾਂ ਵਿੱਚ ਕਈ ਕਈ ਸਾਲ ਸ਼ਾਮਿਲ ਰਹੀਆਂ ਹਨ। (SCERT)ਦਿੱਲੀ ਦੀ ਸੱਤਵੀ ਦੀ ਪੰਜਾਬੀ ਪੁਸਤਕ ਵਿੱਚ ਵੀ ਇੱਕ ਕਵਿਤਾ ਸ਼ਾਮਿਲ ਹੈ। ਪੁਸਤਕਾਂ ਹਨ: 'ਰੀਝਾਂ ਦੇ ਫੁੱਲ', 'ਧੁੱਪ ਤੇ ਤਾਰੇ', 'ਚੂਹਾ ਨਗਰ ਵਿੱਚ ਇਨਕਲਾਬ' (ਬਾਲ ਨਾਟਕ), 'ਮਹਿਕਾਂ ਦੇ ਤਰਾਨੇ'। ਬਾਲ ਸਾਹਿਤ ਦੀ ਸੇਵਾ ਬਦਲੇ ਮੈਨੂੰ ਸਵਰਗੀ ਡਾ. ਗੁਰਦਿਆਲ ਸਿੰਘ ਫੁੱਲ ਐਵਾਰਡ ਮੰਚ ਲੋਕ ਅੰਮ੍ਰਿਤਸਰ, ਵਲੋਂ 2008 ਵਿੱਚ ਦਿੱਤਾ ਗਿਆ ਅਤੇ ਬਾਲ ਪੁਸਤਕਾਂ ਨੂੰ ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਇਨਾਮ ਮਿਲਿਆ। ਦੂਸਰੀ ਵੰਨਗੀ: ਕਾਵਿ ਗਜ਼ਲ ਹੈ। ਇਸ ਵਿੱਚ ਵੀ 'ਰੱਤ ਭਿੱਜੀ ਚਾਨਣੀ' 1996, 'ਛੱਤ ਤੇ ਖਿੱਲਰੀ ਧੁੱਪ' 2001, 'ਸ਼ਬਦ ਤੇ ਸ਼ਸਤਰ' 2004 ਤੇ 'ਗਜ਼ਲ ਸਰ' ਪੁਸਤਕਾਂ ਪੰਜਾਬੀ ਸਾਹਿਤ ਜਗਤ ਦੀ ਝੋਲੀ ਵਿੱਚ ਪੈ ਚੁੱਕੀਆਂ ਹਨ। 'ਜਦੋਂ ਦੀ ਕੈਲਵੀ ਪਾਈ ਸੁਖਨ ਦੀ ਮਹਿਕ ਨੂੰ ਜੱਫੀ, ਓਦੋਂ ਦੀ ਲੈ ਲਈ ਉਸ ਦਾ ਗਜ਼ਲ ਦੀ ਹੀਰ ਹੱਥ ਫੜਕੇ।' ਸੰਪਾਦਿਤ ਪੁਸਤਕਾਂ ਵਿੱਚ 'ਆਸਾਂ ਰਾਗਲੀਆਂ' (ਸਾਹਿਤ ਸਭਾ, ਮਲੋਟ) 'ਅਸੀਂ ਜਿਉਂਦੇ ਅਸੀਂ ਜਾਗਦੇ' (60 ਇਨਕਲਾਬੀ ਕਵੀਆਂ ਦੀ ਕਵਿਤਾ-ਸਾਹਿਤ ਸਭਾ ਤਲਵੰਡੀ ਭਾਈ 1973), 'ਵਹਿ ਪਏ ਦਰਿਆ (ਤਲਵੰਡੀ ਭਾਈ 1978) ਸ਼ਾਮਿਲ ਹਨ। ਇਸ ਤੋਂ ਇਲਾਵਾ 60 ਕੁ ਸੰਪਾਦਿਤ ਪੁਸਤਕਾਂ ਵਿੱਚ ਮੇਰੀਆਂ ਰਚਨਾਵਾਂ ਸ਼ਾਮਿਲ ਹਨ ਤੇ ਮੈਂ ਪਿਛਲੇ 6 ਦਹਾਕਿਆਂ ਤੋਂ ਸਾਹਿਤ ਸਿਰਜਣਾ ਕਰ ਰਿਹਾ ਹਾਂ। ਹੁਣ ਵਿਅੰਗ ਲੇਖਣ ਸ਼ੁਰੂ ਕਰਨ ਦੀ ਵੀ ਬੜੀ ਮਜ਼ੇਦਾਰ ਗੱਲ ਹੈ। ਸਾਲ 1972-73 ਦੇ ਸਮੇਂ ਮੈਂ ਪ੍ਰਗਤੀਵਾਦੀ ਲਹਿਰ ਦੇ ਪ੍ਰਭਾਵ ਅਧੀਨ ਲਿਖਦਾ ਸਾਂ, 'ਰੋਹਿਲੇ ਬਾਣ', 'ਸਿਆੜ', 'ਕਿੰਤੂ' ਆਦਿ ਪਰਚਿਆਂ 'ਚ ਕਵਿਤਾਵਾਂ ਛਪਦੀਆਂ ਸਨ। 'ਨਵਾਂ ਸਾਹਿਤ' (ਸੰਪਾਦਕ ਪਿਆਰਾ ਸਿੰਘ ਦਾਤਾ) ਪੜ੍ਹਨਾ ਸ਼ੁਰੂ ਕੀਤਾ। ਥੋੜਾ ਬਹੁਤ ਝੁਕਾਅ ਜਾਂ ਚੇਤਨਾ ਵਿਅੰਗ ਬਾਰੇ ਰੱਖਦਾ ਸੀ, ਇੱਕ ਵਾਰ ਮੈਨੂੰ ਸਵਰਗੀ ਪ੍ਰਿੰਸੀਪਲ ਕੇ.ਐਲ ਕਪੂਰ ਸਾਹਿਬ ਨਾਲ ਮੋਗੇ ਤੋਂ ਚੰਡੀਗੜ੍ਹ ਤਕ ਸਫਰ ਕਰਨ ਦਾ ਮੌਕਾ ਮਿਲਿਆ। ਮੇਰੇ ਹੱਥ ਵਿੱਚ ਇੱਕ ਮੈਗਜ਼ੀਨ ਸੀ ਜਿਸ ਵਿੱਚ ਮੇਰੀ ਕਵਿਤਾ ਛਪੀ ਸੀ, 'ਜ਼ਰੂਰੀ ਨਹੀਂ'। ਕਪੂਰ ਸਾਹਿਬ ਨੇ ਉਹ ਕਵਿਤਾ ਪੜ੍ਹੀ, ਸਲਾਹੀ ਪਰ ਇਕ ਸਤਰ ਤੇ ਆਲੋਚਨਾ ਕੀਤੀ। ਸਤਰ ਸੀ 'ਅਕਾਸ਼ਵਾਣੀ ਤੋਂ ਕੀ ਭੌਂਕਦੇ ਹੋ'-ਉਨ੍ਹਾਂ ਦਸਿਆ ਕਿ ਅਸਲੀ ਵਿਅੰਗ ਬਾਰੇ ਉਨ੍ਹਾਂ ਕਈ ਅਨਮੋਲ ਨੁਕਤੇ ਸਾਂਝੇ ਕੀਤੇ ਤੇ ਮੈਨੂੰ ਪ੍ਰੇਰਨਾ ਦਿੱਤੀ ਕਿ ਮੈਂ ਹਾਸ ਵਿਅੰਗ ਵਾਰਤਕ ਲਿਖਿਆ ਕਰਾਂ, ਉਨ੍ਹਾਂ ਦੀ ਪ੍ਰੇਰਨਾ ਨਾਲ ਮੈਂ ਵਿਅੰਗ ਖੇਤਰ ਵਿੱਚ ਪ੍ਰਵੇਸ਼ ਕੀਤਾ, ਦਾਤਾ ਜੀ ਦੇ 'ਨਵਾਂ ਸਾਹਿਤ' ਵਿੱਚ ਪਹਿਲਾ ਲੇਖ 'ਗਲਤੀਆਂ' ਛਪਿਆ। ਫੇਰ ਚਲ ਸੋ ਚਲ....... ਦਾਤੇ ਦੀ ਮਿਹਰ।

**? ਲੇਖਣ ਰੁਝਾਨ ਤੋਂ ਬਾਅਦ ਆਪਣੇ ਜਨਮ, ਪਰਿਵਾਰ ਤੇ ਰੁਜ਼ਗਾਰ ਬਾਰੇ ਵੀ ਚਾਨਣਾ ਪਾਓ?**

ਮੇਰਾ ਜਨਮ ਪਿੰਡ ਥੋਬੀਆ ਖੁਰਦ ਚੱਕ ਨੰਬਰ 10 ਤਹਿ ਤੇ ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਮਾਤਾ ਸ੍ਰੀਮਤੀ

ਗਿਆਨ ਕੌਰ ਤੇ ਪਿਤਾ ਸ: ਧਰਮ ਸਿੰਘ ਦੇ ਗ੍ਰਹਿ ਵਿਖੇ ਪਹਿਲੀ ਨਵੰਬਰ ਸੰਨ 1936 ਈ: ਨੂੰ ਹੋਇਆ। ਪਿਤਾ ਜੀ ਦੁਕਾਨਦਾਰੀ ਨਾਲ ਹਿਕਮਤ ਵੀ ਕਰਦੇ ਸਨ ਤੇ ਇਲਾਕੇ ਤੇ ਉੱਘੇ ਹਕੀਮ ਸਨ। ਸੰਤਾਲੀ ਦੀ ਵੰਡ ਦਾ ਸੰਤਾਪ ਵੇਖ ਭੋਗ ਕੇ ਪਰਿਵਾਰ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਕੈਲਾ ਤਹਿ. ਜ਼ੀਰਾ ਆ ਵੱਸਿਆ। ਜ਼ਮੀਨ ਦੀ ਆਰਜ਼ੀ ਅਲਾਟਮੈਂਟ ਪਿੰਡ ਨੂਰਪੁਰ ਹਕੀਮਾਂ ਹੋਈ। ਕੁੱਝ ਸਾਲ ਖੇ ਤੀਬਾੜੀ ਕੀਤੀ। ਥੁੜਾਂ ਤੇ ਗਰੀਬੀ ਵਿੱਚ ਬਚਪਨ ਬੀਤ ਗਿਆ। ਮਾਰਚ ਸੰਨ 1952 ਵਿੱਚ ਏ.ਡੀ. ਹਾਈ ਸਕੂਲ ਧਰਮਕੋਟ ਤੋਂ ਮੈਟ੍ਰਿਕ ਪ੍ਰੀਖਿਆ ਪਾਸ ਕੀਤੀ। 1953 ਵਿੱਚ ਗਿਆਨੀ ਫੇਰ ਵਾਇਆ ਬਠਿੰਡਾ ਪੜ੍ਹਾਈ, ਦਸੰਬਰ 1953 ਵਿੱਚ ਨਿਯੁਕਤੀ ਡੀ.ਬੀ. ਪ੍ਰਾਇਮਰੀ ਸਕੂਲ ਫੇਰੋਕ (ਜ਼ੀਰਾ) ਤੋਂ ਬਤੌਰ ਅਨਟਰੇਡ ਟੀਚਰ ਆਰੰਭ ਕੀਤੀ। ਐਫ.ਏ., ਬੀ.ਏ. ਪ੍ਰਾਈਵੇਟ ਕਰਕੇ 1957-58 ਬੀ.ਐਡ. ਕੀਤੀ। ਪੰਜਾਬੀ ਟੀਚਰ (ਗਿਆਨੀ ਓ.ਟੀ.) ਮਾਸਟਰ, ਸਕੂਲ ਲੈਕਚਰਾਰ, ਹੈੱਡ ਮਾਸਟਰ, ਸੀਨੀਅਰ ਲੈਕਚਰਾਰ ਪੰਜਾਬੀ (ਗਜ਼ਟਿਡ ਪੋਸਟ) ਸਿਖਲਾਈ ਸੈਂਟਰ ਫੇਰ ਪ੍ਰਾਜੈਕਟ ਅਫਸਰ ਜ਼ਿਲ੍ਹਾ ਸਿਖਿਆ ਅਫਸਰ (ਸੈਕੰਡਰੀ) ਆਦਿ ਪੋਸਟਾਂ ਤੇ ਕੰਮ ਕੀਤਾ। ਫਰੀਦਕੋਟ, ਬਠਿੰਡਾ, ਫਿਰੋਜ਼ਪੁਰ ਤੇ ਅੰਮ੍ਰਿਤਸਰ ਜ਼ਿਲ੍ਹਿਆਂ ਤੋਂ ਇਲਾਵਾ ਹਰਿਆਣਾ ਵਿੱਚ ਵੀ ਨੌਕਰੀ ਕੀਤੀ। 31 ਅਕਤੂਬਰ, 1994 ਬਤੌਰ ਡੀ.ਈ.ਓ. (ਸੈਕੰਡਰੀ) ਫਿਰੋਜ਼ਪੁਰ ਤੋਂ ਸੇਵਾ ਨਵਿਰਤ ਹੋਇਆ ਹਾਂ। ਕੁਝ ਸਮਾਂ ਇੱਕ ਕਾਲਜ ਵਿੱਚ ਪੜ੍ਹਾਇਆ। ਬਾਬਾ ਫਰੀਦ ਸਕੂਲ ਫਰੀਦਕੋਟ ਵਿੱਚ ਪ੍ਰਿੰਸੀਪਲ ਵੀ ਲੱਗੇ। 1999 ਤੋਂ ਬਾਅਦ ਸਮਾਂ ਲੇਖਣੀ ਦੇ ਕਾਰਜ ਹੀ ਲੱਗ ਰਿਹਾ ਹੈ। ਪਰਿਵਾਰ ਮੇ ਰੀ ਪਤਨੀ ਸ੍ਰੀ ਮਤੀ ਦਰਸ਼ਨ ਕੌਰ ਹਨ ਜੋ ਸੇਵਾ ਮੁਕਤ ਅਧਿਆਪਕਾ ਹਨ। ਵੱਡੀ ਬੇਟੀ ਸਕੂਲ ਮਿਸਟਰੈਸ ਹੈ। ਛੋਟੀ ਬੇਟੀ ਡਾਕਟਰ ਹੈ। ਬੇਟਾ (ਨਵਤੇਜ ਸਿੰਘ) ਆਸਟ੍ਰੇਲੀਆ ਜਾ ਵੱਸਿਆ ਹੈ। ਬਾਕੀ ਭਰਾ ਧਰਮਕੋਟ ਜ਼ਿਲ੍ਹਾ ਮੋਗਾ ਵਿਖੇ ਵੱਸੇ ਹੋਏ ਹਨ। ਮੈਂ ਸਰਵਿਸ ਕਾਰਨ ਫਿਰੋਜ਼ਪੁਰ ਆ ਵਸੀਆ ਹਾਂ।

**? ਤੁਸੀਂ ਇੱਕ ਵਧੀਆ ਕਾਵਿ ਵਿਅੰਗ ਕਿਸ ਨੂੰ ਮੰਨਦੇ ਹੋ?**

ਜਿਸ ਵਿੱਚ ਵਧੀਆ ਤਿੱਖਾ ਵਿਅੰਗ ਹੋਵੇ ਤੇ ਵਧੀਆ ਕਲਾ ਮਈ ਕਾਵਿ ਲਿਬਾਸ ਵੀ ਹੋਵੇ। ਜਿਹੜਾ ਕੱਚ ਦੇ ਟੁਕੜੇ ਵਾਂਗ ਚੇਤਨਾ ਵਿੱਚ ਖੁੱਭ ਚੁਭ ਜਾਵੇ, ਉਹ ਹੀ ਅਸਲ ਕਾਵਿ ਵਿਅੰਗ ਹੋ ਸਕਦਾ ਹੈ।

**? ਵਿਅੰਗ ਕਵਿਤਾ ਵਿੱਚ ਸੂਬਾ ਸਿੰਘ ਦੀ 'ਹੀਰ' ਬੜੀ ਚਰਚਿਤ ਰਚਨਾ ਰਹੀ ਹੈ, ਤੁਹਾਡੇ ਵਿਚਾਰ ਵਿੱਚ ਇਸ ਰਚਨਾ ਦੀ ਹਰਮਨ ਪਿਆਰੀ ਹੋਣ ਦੀ ਖ਼ੂਬੀ ਕੀ ਹੈ?**

ਹੀਰ ਰਾਂਝੇ ਦਾ ਕਿੱਸਾ ਪੰਜਾਬੀਆਂ ਦਾ ਅਨਮੋਲ ਖਜ਼ਾਨਾ ਹੈ। ਸਾਡੀ ਰਹਿਤਲ ਤੇ ਸੱਭਿਆਚਾਰ ਦਾ ਮੁਹਾਂਦਰਾ ਪੂਰਾ ਪੂਰਾ ਏਸ ਚੋਂ ਝਲਕਦਾ ਹੈ। ਏਸ ਖੇਤਰ ਵਿੱਚ ਹੋਰਨਾਂ ਸਭਨਾਂ ਨਾਲੋਂ ਵਾਰਸ਼ ਸ਼ਾਹ ਸਰਵੋਤਮ ਹੈ। ਉਹਦੀ ਅਜ਼ਮਤ ਬਾਰੇ ਸਾਡਾ ਸੂਬਾ ਸਿੰਘ ਇਉਂ ਬਿਆਨ ਕਰਦਾ ਹੈ। 'ਹੋਰ ਇਸ਼ਕ ਦੇ ਕੀਰਨੇ ਕਿਵੇਂ ਪਾਈ ਏ?', ਪਹਿਲਾਂ ਲਿਖੀ ਹੈ ਹੀਰ ਛਿਆਸੀਆਂ ਨੇ, ਵਾਰਿਸ ਨਾਲ ਮੁਕਾਬਲਾ ਨਹੀਂ ਸੌਖਾ, ਐਵੇਂ ਪਾਉਣ ਚਟਾਨ 'ਤੇ ਘਾਸੀਆਂ ਨੇ।' ਪਰ, ਅਸ਼ਕੇ ਜਾਈਏ ਸੂਬਾ ਸਿੰਘ ਦੇ ਜਿਸ ਨੇ ਵਿਅੰਗਮਈ ਅੰਦਾਜ਼ ਵਿੱਚ ਹੀਰ ਲਿਖ ਕੇ ਅੱਜ ਦੇ ਦੌਰ ਵਿੱਚ ਵੀ ਏਸ ਕਿੱਸਾ ਪਰੰਪਰਾ ਨੂੰ ਜੀਵੰਤ ਰੂਪ 'ਚ ਪੇਸ਼ ਕੀਤਾ। ਉਹ ਦੀ ਸਫਲਤਾ ਦਾ ਰਾਜ਼ ਇਹ ਹੈ ਕਿ ਜਿੱਥੇ ਉਹਦਾ ਵਿਅੰਗ ਨਸ਼ਤਰ ਤਿੱਖਾ ਹੈ ਉੱਥੇ ਕਥਾ ਕਹਾਣੀ ਨਾਲ ਸਮਕਾਲੀ ਜੀਵਨ ਨੂੰ ਜੋੜ ਕੇ ਵਧੀਆ ਕਲਾਮਈ ਪੇਸ਼ਕਾਰੀ ਕੀਤੀ ਹੈ। ਹਰ ਵਿਅੰਗ ਲੇਖਕ ਨੂੰ ਤੇ ਹਰ ਪੰਜਾਬੀ ਸਾਹਿਤ ਦੇ ਰਸੀਏ ਨੂੰ ਹੀਰ ਸੂਬਾ ਸਿੰਘ ਦੀ ਕਾਵਿ ਕਲਾ ਨੂੰ ਮਾਣਨਾ ਚਾਹੀਦਾ ਹੈ।

**? ਪੁਰਾਣੇ ਵਿਅੰਗ ਲੇਖਕ ਡਾ. ਗੁਰਨਾਮ ਸਿੰਘ ਤੀਰ ਹੋਰੀਂ ਏਸ ਵਿਧਾ ਲਈ ਸਰਗਰਮੀ ਨਾਲ ਕਾਰਜ ਕਰ ਗਏ ਹਨ ਫੇਰ ਵੀ ਇਹ ਸਾਹਿਤ ਵਿਧਾ ਦੂਜੀਆਂ ਸਾਹਿਤਿਕ ਵਿਧਾਵਾਂ ਦੇ ਹਾਣ ਦੀ ਕਿਉਂ ਨਹੀਂ ਹੋ ਸਕੀ?**

ਇਕੱਲੇ ਡਾ. ਤੀਰ ਹੀ ਕਿਉਂ? ਹੁਣੇ ਆਪਣੀ ਗੱਲਬਾਤ ਦੌਰਾਨ ਸ੍ਰੀ ਕੇ.ਐਲ. ਕਪੂਰ ਤੇ ਸਵਰਗੀ ਸੂਬਾ ਸਿੰਘ ਦਾ ਜ਼ਿਕਰ ਹੋਇਆ ਹੈ। ਪਿਆਰਾ ਸਿੰਘ ਦਾਤਾ, ਸ਼ੇਰ ਜੰਗ ਜਾਂਗਲੀ, ਦਲੀਪ ਸਿੰਘ ਭੂਪਾਲ, ਭਾਈਆ, ਸ਼ਹੀਦ ਕਈ ਵਿਅੰਗ ਲੇਖਕ ਯੋਗਦਾਨ ਪਾ ਚੁੱਕੇ ਹਨ। ਹੁਣ ਵੀ ਵਧੀਆ

ਵਿਅੰਗਕਾਰਾਂ ਦੀ ਢਾਣੀ ਜੁਟੀ ਹੋਈ ਹੈ। ਜਿਸ ਦਿਨ ਵਿਅੰਗ ਦੇ ਖੇਤਰ ਵਿੱਚ ਵਿਸਥਾਰ ਤੇ ਗਹਿਰਾਈ ਗ੍ਰਹਿਣ ਕਰਦੀ ਜਾ ਰਹੀ ਹੈ। ਬੌਧਿਕਤਾ ਦੇ ਪਾਸਾਰ ਨਾਲ ਵਿਅੰਗ ਹੋਰ ਵੀ ਲਿਸ਼ਕੇਗਾ। ਇਸ ਦੀ ਹਰਮਨ ਪਿਆਰਤਾ ਵਧ ਰਹੀ ਹੈ। ਜਦੋਂ ਵਿਅੰਗ ਲੇਖਕ ਦੂਜੀਆਂ ਵਿਧਾਵਾਂ ਦੇ ਲੇਖਕਾਂ ਵਾਂਗ ਗੰਭੀਰ ਹੋ ਕੇ ਮਿਹਨਤ ਕਰਨਗੇ। ਆਤਮ ਵਿਸ਼ਵਾਸ਼ ਤੇ ਦ੍ਰਿੜਤਾ ਨਾਲ ਅੱਗੇ ਵਧਣਗੇ। ਯੋਜਨਾ ਬੱਧ ਟੀਚਾ ਮਿੱਥ ਕੇ ਲਿਖਣਗੇ ਤਾਂ ਉਨ੍ਹਾਂ ਦੀਆਂ ਰਚਨਾਵਾਂ ਦਾ ਅਕਾਦਮਿਕ ਹਲਕੇ ਵੀ ਜ਼ਰੂਰ ਨੋਟਿਸ ਲੈਣਗੇ। 'ਫੁੱਲ ਕਿਸੇ ਤੋਂ ਮੰਗ ਕੇ ਲੈਂਦੇ ਨਹੀਂ ਖੁਸ਼ਬੋ, ਹੱਕ ਜਿਨ੍ਹਾਂ ਦੇ ਆਪਣੇ ਆਪੇ ਲੈਣਗੇ ਖੋਹ'।

**? ਤੁਹਾਡੇ ਮੁਤਾਬਿਕ ਇੱਕ ਵਿਅੰਗ ਲੇਖਕ ਨੂੰ ਕਿੰਨ੍ਹਾਂ ਵਿਸ਼ਿਆਂ 'ਤੇ ਲਿਖਣ ਲਈ ਧਿਆਨ ਕੇਂਦਰਿਤ ਕਰਨਾ ਚਾਹੀਦਾ ਹੈ?**

ਇਸ ਸਮੇਂ ਮੈਨੂੰ ਪ੍ਰਸਿੱਧ ਚਿੰਤਕ ਤੇ ਵਿਗਿਆਨੀ ਆਈਨਸਟਾਈਨ ਦਾ ਕਥਨ ਚੇਤੇ ਆ ਰਿਹਾ ਹੈ, dangerous place, not because of evil, but because of those, who sit quite and do nothing. ਗੁਰਬਾਣੀ ਵਿੱਚ ਇਸ਼ਾਰਾ ਹੈ: 'ਬੋਲ ਸੋ ਧਰਮੀੜਿਆ ਮੋਨ ਕਤ ਧਾਰੀ ਰਾਮ' ਗੁਰੂ ਨਾਨਕ ਜੀ ਲਿਖਦੇ ਹਨ: ਧਨੁ ਲੇਖਾਰੀ ਨਾਨਕਾ ਪਿਆਰੇ ਸਾਚ ਲਿਖੈ ਉਰਿ ਧਾਰ' ਸੋਰਠਿ ਅੰਗ 636। ਸਮਾਜ ਵਿੱਚ ਪ੍ਰਚਲਿਤ ਅਸੰਗਤੀਆਂ ਤੇ ਗਲੀਆਂ ਸੜੀਆਂ ਕਦਰਾਂ ਕੀਮਤਾਂ ਨੂੰ ਹੂੰਝਣਾ ਹੈ, ਵਿਅੰਗ ਲੇਖਕ ਤਾਂ ਸਮਾਜ ਦਾ ਸਫਾਈ ਸੇਵਕ ਹੈ। ਸਫਾਈ ਕਰਨ ਵਾਲੇ ਨੇ ਵੇਖਣਾ ਹੈ ਕਿ ਗੰਦਗੀ ਦੇ ਢੇਰ ਕਿੱਥੇ ਕਿੱਥੇ ਹਨ। ਇਹ ਗੰਦਗੀ ਕਿਵੇਂ ਸਾਫ ਹੋ ਸਕਦੀ ਹੈ? ਮੁਆਸ਼ਰੇ ਨੂੰ ਨਰੋਈਆਂ ਕਦਰਾਂ ਕੀਮਤਾਂ ਨਾਲ ਸ਼ਿੰਗਾਰਨਾ ਹੈ। ਭ੍ਰਿਸ਼ਟ ਰਾਜਨੀਤੀ, ਥੋਥਾ ਲੋਕਤੰਤਰ, ਧਾਰਮਿਕ ਅਸਹਿਨਸ਼ੀਲਤਾ, ਕੱਟੜਤਾ, ਸਮਾਜਿਕ ਕੁਕਰਮ ਲੁੱਟ ਚੋਂਘ, ਆਵਿਗਿਆਨ ਸੋਚ, ਵਹਿਮ ਪਾਖੰਡ, ਫੋਕਟ ਕਰਮ, ਨਸ਼ਾ ਖੋਰੀ, ਆਰਥਿਕ ਪਾੜਾ 'ਤੇ ਗਰੀਬਾਂ ਦਾ ਸ਼ੋਸ਼ਨ ਆਦਿ ਅਨੇਕਾਂ ਵਿਸ਼ੇ ਹਨ ਜਿਨ੍ਹਾਂ ਬਾਰੇ ਬੇਬਾਕੀ ਨਾਲ ਕਲਮ ਚਲਾਉਣ ਦੀ ਲੋੜ ਹੈ।

**? ਤੁਸੀਂ ਕਿਸ ਵਿਸ਼ੇ ਨੂੰ ਆਪਣੀ ਲਿਖਤ ਲਈ ਯੋਗ ਮੰਨਦੇ ਹੋ?**

ਰਾਜਸੀ ਭ੍ਰਿਸ਼ਟਾਚਾਰ, ਧਾਰਮਿਕ ਆਡੰਬਰ, ਸਮਾਜਿਕ ਵਿਤਕਰੇ ਤੇ ਸੋਸ਼ਣ ਮਨੁੱਖੀ ਨਾ-ਬਰਾਬਰੀ (ਲਿੰਗਕ, ਆਰਥਿਕ ਤੇ ਸਮਾਜਿਕ) ਵਸੀਲਿਆਂ ਦੀ ਕਾਣੀ ਵੰਡ ਨਸ਼ਾਖੋਰੀ, ਇਖਲਾਕੀ ਨੈਤਿਕ ਗਿਰਾਵਟ ਆਦਿ ਮੈਨੂੰ ਆਪਣੀਆਂ ਲਿਖਤਾਂ ਲਈ ਢੁਕਵੇਂ ਜਾਪਦੇ ਹਨ।

**? ਤੁਹਾਡੇ ਮੁਤਾਬਕ ਹਾਸ ਵਿਅੰਗ ਲਈ ਕੀ ਕੀਤਾ ਜਾਣਾ ਚਾਹੀਦਾ ਹੈ?**

ਕਾਮਰੇਡ ਮਾਓ ਦਾ ਕਥਨ ਹੈ: 'The mass movement is necessary in all work. Things won't go without mass movement.' ਮੈਂ ਸੋਚਦਾ ਹਾਂ ਹਾਸ ਵਿਅੰਗ ਦੇ ਲੇਖਕਾਂ ਨੂੰ ਮਿਲ ਕੇ ਇੱਕ Mass Movement ਉਸਾਰਨੀ ਚਾਹੀਦੀ ਹੈ। ਮਿਲ ਬੈਠ ਕੇ ਵਿਚਾਰਨ ਨਾਲ ਚੇਤਨਾ ਤੇ ਜਾਗ੍ਰਤੀ ਪੈਦਾ ਹੋਵੇਗੀ। ਕੁੱਝ ਕਰਨ ਦੀ ਇੱਛਾ 'ਤੇ ਤਾਂਘ ਉਸਰੇਗੀ ਤੇ ਦ੍ਰਿੜਤਾ ਨਾਲ ਅੱਗੇ ਕਦਮ ਪੁੱਟਣ ਦਾ ਸਾਹਸ ਪੈਦਾ ਹੋਵੇਗਾ। ਪ੍ਰਸਥਿਤੀਆਂ ਦਾ ਵਿਸ਼ਲੇਸ਼ਣ ਸਾਹਸ ਪੈਦਾ ਕਰੇਗਾ। ਨਵੀਂ ਸੇਧ (Direction) ਮਿਲੇਗੀ। ਪ੍ਰਤੀਬੱਧਤਾ (Dedication) ਪੈਦਾ ਹੋਵੇਗੀ। ਅਨੁਸ਼ਾਸਨ ਵਿੱਚ (Discipline) ਰਹਿੰਦਿਆਂ ਉਚੇਰੇ ਟੀਚੇ ਪ੍ਰਾਪਤ ਹੋਣਗੇ। ਪ੍ਰੇਰਨਾ ਮਿਲੇਗੀ, ਜੋ ਵਿਅਕਤੀ ਟੀਚਾ ਮਿੱਥ ਕੇ ਤੁਰਦਾ ਹੈ ਸਫਲਤਾ ਉਸ ਦੇ ਕਦਮ ਚੁੰਮਦੀ ਹੈ। "ਇਕ ਇੱਕ ਹੌਕਾ ਤਾਂ ਹਵਾ ਵਿੱਚ ਹੀ ਸਮਾ ਜਾਂਦੇ, ਝੁਲਦੇ ਨਹੀਂ ਜੇ ਤੂਫਾਨ ਤਾਂ ਕੀ ਫਾਇਦਾ?" ਹਾਸ ਵਿਅੰਗ ਨੂੰ ਪੜ੍ਹਨ ਮਾਨਣ ਵਾਲੇ ਪਿਆਰਿਆ ਦਾ ਸਾਥ ਪ੍ਰਾਪਤ ਹੋਵੇਗਾ ਤਾਂ ਸਮਾਜਿਕ ਚੇਤਨਾ ਨੂੰ ਹੁਲਾਰਾ ਮਿਲੇਗਾ।

**? ਹਾਸ ਵਿਅੰਗ ਖੇਤਰ ਵਿੱਚ ਪੰਜਾਬੀ ਹਾਸ ਵਿਅੰਗ ਅਕਾਦਮੀ ਦੀ ਸਥਾਪਨਾ ਬਾਰੇ ਵਿਚਾਰ?**

ਹਾਸ ਵਿਅੰਗ ਅਕਾਦਮੀ ਦੀ ਸਥਾਪਨਾ ਇੱਕ ਸ਼ੁਭ ਸ਼ਗਨ ਹੈ। ਹਾਸ ਵਿਅੰਗ ਲੇਖਕਾਂ ਨੂੰ ਮਿਲ ਬੈਠਣ, ਵਿਚਾਰ ਗੋਸ਼ਟੀ ਕਰਨ, ਸਮਾਗਮ ਕਰਕੇ ਲੇਖਕਾਂ ਨੂੰ ਸਨਮਾਨਿਤ ਕਰਨ ਤੇ ਨਵੀਆਂ ਪੁਸਤਕਾਂ ਰੀਲੀਜ਼ ਕਰਨ ਦਾ ਅਵਸਰ ਮਿਲਦਾ ਹੈ। ਬੀਤੇ ਵਰ੍ਹੇ 'ਕਾਠ ਦੀ ਹਾਂਡੀ' ਨਾਂ ਦਾ ਕਾਵਿ ਵਿਅੰਗ ਸੰਗ੍ਰਹਿ ਸੰਪਾਦਿਤ ਕੀਤਾ ਹੈ। ਕੁਝ ਸਵਰਗਵਾਸੀ ਲੇਖਕਾਂ ਦੇ ਸਾਹਿਤ ਨੂੰ ਸੰਪਾਦਿਤ ਕਰਕੇ ਕਿਤਾਬੀ ਰੂਪ ਦੇਣ ਦਾ ਉਪਰਾਲਾ ਵੀ ਕੀਤਾ ਹੈ। ਪ੍ਰੰਤੂ ਅਜੇ ਤਾਂ ਗੋਹੜੇ ਵਿਚੋਂ ਪੂਣੀ

ਕੱਤਣ ਬਰਾਬਰ ਕੰਮ ਹੋਇਆ ਹੈ। ਅਜੇ ਪੂਰੀ ਯੋਜਨਾ ਬੰਦੀ ਹੋਣੀ ਬਾਕੀ ਹੈ। ਸਾਲ ਵਿੱਚ ਇੱਕ ਮਿਲਣੀ ਕਾਫੀ ਨਹੀਂ ਏਸ ਲਈ ਵੱਧ ਇੱਕਤਰਤਾਵਾਂ ਦੀ ਲੋੜ ਹੈ। ਵਿਅੰਗ ਸਾਹਿਤ ਦੇ ਪੁਰਾਣੇ ਮਹਾਂਰਥੀਆਂ ਦਾ ਸਾਹਿਤ, ਸਮਕਾਲੀ ਲੇਖਕਾਂ ਦੀਆਂ ਪੁਸਤਕਾਂ ਆਦਿ ਇਕੱਤਰ ਕਰਕੇ ਵੱਡੀ ਲਾਇਬਰੇਰੀ ਸਥਾਪਤ ਕਰਨ ਦੀ ਜ਼ਰੂਰਤ ਹੈ। ਜਿਵੇਂ ਪੰਜਾਬੀ ਭਵਨ ਵਿੱਚ ਸਾਹਿਤ ਅਕਾਦਮੀ ਦੀ ਲਾਇਬਰੇਰੀ ਹੈ। ਵਿਅੰਗ ਦੇ ਭੇਦਾਂ (ਪੱਛਮੀ ਚਿੰਤਕਾਂ ਅਨੁਸਾਰ) Wit, Humour, Satire, Irony, Farce ਆਦਿ ਅਤੇ ਸੰਸਕ੍ਰਿਤ ਚਿੰਤਕਾਂ-ਵਿਦਵਾਨਾਂ ਦੇ ਕੀਤੇ ਭੇਦਾਂ ਬਾਰੇ ਵਰਕਸ਼ਾਪਾਂ ਲੱਗਣੀਆਂ ਚਾਹੀਦੀਆਂ ਹਨ। ਨਵੀਂ ਪਨੀਰੀ ਤਿਆਰ ਕੀਤਿਆਂ ਹੀ ਅਗਲੀ ਫਸਲ ਤਿਆਰ ਹੋਵੇਗੀ। ਨਵੀਂ ਪਨੀਰੀ ਲਈ ਜਗ੍ਹਾ Space ਪੈਦਾ ਕਰਨਾ ਹੋਵੇਗਾ।

**? 'ਅਸਲੀ ਪੰਜਾਬੀ ਮੀਰਜ਼ਾਦਾ ਤੇ 'ਸ਼ਬਦ ਤ੍ਰਿੰਜਣ' ਦੇ ਰੋਲ ਬਾਰੇ ਟਿੱਪਣੀ?**

ਹਾਸ ਵਿਅੰਗ ਵਿਧਾ ਨੂੰ ਪ੍ਰਫੁਲਤ ਕਰਨ ਲਈ ਸਮੇਂ ਸਮੇਂ ਤੇ ਪਰਚੇ ਹੋਂਦ ਵਿੱਚ ਆਏ। ਅਜਿਹਾ ਹੋਣਾ ਜ਼ਰੂਰੀ ਹੁੰਦਾ ਹੈ ਕਿਸੇ ਸਾਹਿਤ ਵਿਧਾ ਲਹਿਰ ਜਾਂ ਵਿਚਾਰ ਧਾਰਾ ਦੀ ਪ੍ਰਫੁੱਲਤਾ ਲਈ। ਸਵਰਗੀ ਸ. ਸ. ਚਰਨ ਸਿੰਘ ਸ਼ਹੀਦ ਨੇ 1926 ਵਿੱਚ 'ਮੌਜੀ' ਨਾਂ ਦਾ ਪਰਚਾ ਕੱਢਿਆ। ਇਸ ਹਾਸ ਵਿਅੰਗ ਦੇ ਪਰਚੇ ਨੂੰ ਪਿੰਡਾਂ ਦੀਆਂ ਸੱਥਾਂ ਤੱਕ ਦੇ ਲੋਕ ਉਡੀਕਦੇ 'ਤੇ ਮੋਟੀ ਠੁੱਲ੍ਹੀ ਗੱਲਬਾਤ ਨੂੰ ਚਟਖਾਰੇ ਲੈ ਲੈ ਪੜ੍ਹਦੇ ਤੇ ਮਾਣਦੇ। ਜ਼ਰਨੈਲ ਸਿੰਘ ਅਰਸ਼ੀ ਨੇ 'ਲਲਕਾਰ' ਕੱਢਿਆ। 1966 ਤੋਂ 1986 'ਨਵਾਂ ਸਾਹਿਤ' (ਸੰਪਾਦਕ ਦਾਤਾ ਜੀ) ਨੇ 20 ਸਾਲਾਂ ਵਿੱਚ ਅਨੇਕ ਨਵੇਂ ਲੇਖਕ ਪੈਦਾ ਕੀਤਾ। ਦਲੀਪ ਸਿੰਘ ਭੂਪਾਲ ਹੋਰਾਂ ਮੋਗਾ ਤੋਂ 'ਮੌਂਗਾ' ਸੰਪਾਦਿਤ ਕੀਤਾ। ਹੁਣ ਏਸ ਖੇਤਰ ਵਿੱਚ ਸ. ਇੰਦਰਜੀਤ ਸਿੰਘ ਜੀਤ (ਮਾਲਕ ਸੰਪਾਦਕ) "ਅਸਲੀ ਪੰਜਾਬੀ ਮੀਰਜ਼ਾਦਾ" ਉਸਾਰੂ ਯੋਗਦਾਨ ਪਾ ਰਹੇ ਹਨ। ਬੀਤੇ ਸਾਲ ਅਸਲੀ ਪੰਜਾਬੀ ਮੀਰਜ਼ਾਦਾ ਨੂੰ ਹਾਸ ਵਿਅੰਗ ਵਿੱਚ ਪਾਏ ਨਿਗਰ ਯੋਗਦਾਨ ਲਈ ਪੰਜਾਬੀ ਸੱਥ ਲਾਂਬੜਾ ਵਲੋਂ ਸੰਪਾਦਕ ਸ. ਕੁਲਦੀਪ ਸਿੰਘ ਬੇਦੀ ਜੀ ਰਾਹੀਂ ਸਨਮਾਨਿਤ ਕੀਤਾ ਗਿਆ। ਮੰਗਤ ਕੁਲਜਿੰਦ ਦੁਆਰਾ ਸੰਪਾਦਿਤ 'ਸ਼ਬਦ ਤ੍ਰਿੰਜਣ' ਜੋ ਬਠਿੰਡਾ ਤੋਂ ਪ੍ਰਕਾਸ਼ਿਤ ਹੁੰਦਾ ਹੈ ਉਹ ਵੀ ਹਾਸ ਵਿਅੰਗ ਦੀ ਵਿਧਾ ਨੂੰ ਪ੍ਰਫੁੱਲਤ ਕਰ ਰਿਹਾ ਹੈ। ਇਹ ਦੋਵੇ ' ਪਰਚੇ ਹੀ ਹਾਸ ਵਿਅੰਗ ਅਕਾਦਮੀ ਦੀ ਸੱਜੀ ਖੱਬੀ ਬਾਂਹ ਹਨ ਤੇ ਅਕਾਦਮੀ ਦੇ ਕੰਮ ਵਿੱਚ ਪੂਰੇ ਸਹਿਯੋਗੀ ਹਨ।

**? ਮਿਲੇ ਮਾਨ ਸਨਮਾਨਾਂ ਬਾਰੇ ਵੀ ਦੱਸੋ?**

ਮੈਨੂੰ ਮਿਲੇ ਪ੍ਰਮੁੱਖ ਸਨਮਾਨਾਂ ਵਿੱਚ 'ਪਿਆਰਾ ਸਿੰਘ ਦਾਤਾ ਮੈਮੋਰੀਅਲ ਐਵਾਰਡ (ਸੱਤਵਾਂ) ਸਾਲ 2012' ਤੇ 'ਜਸਟਿਸ ਬਲਵੰਤ ਰਾਏ ਐਵਾਰਡ' ਸਾਲ 2010 ਸ਼ਾਮਿਲ ਹਨ। ਇੰਨਾਂ ਤੋਂ ਇਲਾਵਾ ਮੇਰੀਆਂ ਕਈ ਪੁਸਤਕਾਂ ਨੂੰ ਵੀ ਇਨਾਮ ਪ੍ਰਾਪਤ ਹੋ ਚੁੱਕੇ ਹਨ।

**? ਤੁਹਾਡੇ ਕਾਵਿ ਵਿਅੰਗ ਬਾਰੇ ਪਰਿਵਾਰਕ ਮੈਂਬਰਾਂ ਦਾ ਕੋਈ ਰਾਏ?**

ਪਰਿਵਾਰਿਕ ਮੈਂਬਰਾਂ ਵਿਚੋਂ ਪਤਨੀ ਵਿਅੰਗ ਸੁਣ ਲੈਂਦੀ ਹੈ। ਆਪਣੀ ਪਸੰਦ ਦੀ ਰਾਏ ਵੀ ਦੇ ਦੇਂਦੀ ਹੈ। ਬਾਕੀ ਕਿਸੇ ਨੂੰ ਕੋਈ ਸਰੋਕਾਰ ਨਹੀਂ। ਸਭ ਜੀਅ ਸਾਹਿਤਿਕ ਰੁਚੀਆਂ ਦੇ ਮਾਲਕ ਨਹੀਂ ਹੁੰਦੇ।

**? ਆਪਣੀ ਜ਼ਿੰਦਗੀ ਦੀਆਂ ਕੋਈ ਖਾਸ ਹਾਸ ਵਿਅੰਗ ਘਟਨਾਵਾਂ ਸਾਂਝੀਆਂ ਕਰੋ?**

ਮੇਰੀ ਗਜ਼ਲ ਦਾ ਇੱਕ ਸ਼ਿਅਰ ਹੈ, 'ਮਿਲੇ ਇਨਸਾਨ ਉਹ ਕਿਥੋਂ ਪਿਆਰਾ ਜ਼ਿੰਦਗੀ ਵਾਂਗੂੰ, ਜੀਹਦੇ ਦਿਲ ਛੇਕ ਵੀ ਹੋਵਣ ਤਾਂ ਵੱਜੇ ਬੰਸਰੀ ਵਾਂਗੂੰ'। ਦਿਲ ਵਿੱਚ ਦੁੱਖ ਦਰਦ ਲੈ ਕੇ ਹਾਸ ਵਿਅੰਗ ਦੀ ਬੰਸਰੀ ਵਜਾ ਰਿਹਾ ਹਾਂ। ਹਾਸ ਵਿਅੰਗ ਘਟਨਾਵਾਂ ਜ਼ਿੰਦਗੀ ਵਿੱਚ ਮਸੀਂ ਹੋਣਗੀਆਂ ਤਾਂ ਮਾਂਹ ਦੇ ਦਾਣੇ ਵਿੱਚ ਸਫੈਦੀ ਵਾਂਗ।

**? ਕੀ ਹਾਸ ਵਿਅੰਗ ਸਾਹਿਤ ਸਮਾਜਿਕ, ਰਾਜਨੀਤਕ ਕ੍ਰਾਂਤੀ ਲਿਆਉਣ ਲਈ ਪ੍ਰੇਰਕ ਦਾ ਕੰਮ ਕਰ ਸਕਦਾ ਹੈ?**

ਹਾਂ, ਕਰ ਸਕਦਾ ਹੈ। ਪ੍ਰੰਤੂ ਸਾਹਿਤ ਦਾ ਪ੍ਰਭਾਵ ਸੂਖਮਤਾ ਨਾਲ ਹੌਲੀ ਹੌਲੀ ਹੁੰਦਾ ਹੈ। ਜਿਵੇਂ ਗੰਗਾ ਤੇ ਸਿੰਧ ਦੇ ਮੈਦਾਨ ਨੂੰ ਜਰਖੇਜ਼ ਬਣਦਿਆਂ ਸਮਾਂ ਲਗਾ। ਦਰਿਆਵਾਂ ਦੁਆਰਾ ਲਿਆਂਦੀ ਉਪਜਾਊ ਮਿੱਟੀ ਵਿਛਦੀ ਰਹੀ ਸਾਲਾਂ ਸਾਲ।

ਕਲਾ ਦਾ ਰੋਲ ਚੇਤੰਨਤਾ ਤੇ ਜਾਗ੍ਰਤੀ ਪੈਦਾ ਕਰਨਾ ਹੈ। ਜਾਗੇ ਲੋਕ ਜੁੜਦੇ ਹਨ ਤੇ ਤਬਦੀਲੀ ਲੈ ਆਉਂਦੇ ਹਨ।

**? ਭਾਰਤ ਦੀਆਂ ਬਾਕੀ ਭਾਸ਼ਾਵਾਂ ਵਿੱਚ ਹਾਸ ਵਿਅੰਗ ਦੀ ਸਥਿਤੀ ਤੇ ਪੰਜਾਬੀ ਹਾਸ ਵਿਅੰਗ ਨਾਲ ਤੁਲਨਾ?**

ਦੇਖੋ ਕੁਲਰੀਆਂ ਜੀ, ਪੰਜਾਬੀ ਤੋਂ ਇਲਾਵਾ ਮੈਨੂੰ ਉਰਦੂ, ਹਿੰਦੀ ਤੇ ਅੰਗ੍ਰੇਜ਼ੀ ਦਾ ਮਾੜਾ ਮੋਟਾ ਗਿਆਨ ਹੈ। ਪ੍ਰੰਤੂ ਮੈਂ ਸਵੀਕਾਰ ਕਰਦਾ ਹਾਂ ਕਿ ਏਹਨਾਂ ਭਾਸ਼ਾਵਾਂ ਦੇ ਹਾਸ ਵਿਅੰਗ ਸਾਹਿਤ ਦਾ ਮੈਂ ਏਨਾ ਅਧਿਐਨ ਨਹੀਂ ਕੀਤਾ ਕਿ ਮੈਂ ਪੰਜਾਬੀ ਹਾਸ ਵਿਅੰਗ ਨਾਲ ਤੁਲਨਾ ਕਰਕੇ ਕੋਈ ਪ੍ਰਮਾਣਿਕ ਟਿੱਪਣੀ ਕਰ ਸਕਾਂ। ਵੈਸੇ ਮੈਂ ਇਹ ਜ਼ਰੂਰ ਮੰਨਦਾ ਹਾਂ ਕਿ ਆਪਣੇ ਆਪ ਨੂੰ ਪਰਖਣ ਲਈ ਵਿਸ਼ਵ ਦੀਆਂ ਹੋਰ ਭਾਸ਼ਾਵਾਂ ਦੇ ਸਾਹਿਤ ਨਾਲ ਮੇਚਣਾ ਜ਼ਰੂਰੀ ਹੈ। ਪ੍ਰਬੁੱਧ ਵਿਦਵਾਨਾਂ ਤੇ ਅਲੋਚਕਾਂ ਨੂੰ ਏਸ ਖੇਤਰ ਵਿੱਚ ਉਤਰਨਾ ਚਾਹੀਦਾ ਹੈ। ਮੇ ਰਾ ਪਹਿਲਾ ਯਤਨ ਹੁਣ ਇਹ ਹੋਵੇਗਾ ਕਿ ਮੈਂ ਘਟੋ ਘੱਟ ਪੰਜਾਬੀ ਹਾਸ ਵਿਅੰਗ ਜ਼ਰੂਰ ਪੜ੍ਹਾਂਗਾ। ਤੁਹਾਡੇ ਸੁਆਲ ਨੇ ਿ ਏ ਹ ਪ੍ਰੇਰਨਾ ਜ਼ਰੂਰ ਦਿੱਤੀ ਹੈ।

**? ਮੌਜੂਦਾ ਦੌਰ ਵਿੱਚ ਟੀ.ਵੀ. ਤੇ ਪਰੋਸੇ ਜਾ ਰਹੇ ਹਾਸ ਵਿਅੰਗ ਨਾਲ ਕੀ ਤੁਸੀਂ ਸੰਤੁਸ਼ਟ ਹੋ? ਜੇ ਨਹੀਂ ਤਾਂ ਇਸ ਨੂੰ ਕਿਵੇਂ ਸੁਧਾਰਿਆ ਜਾ ਸਕਦਾ ਹੈ?**

ਸੰਤੁਸ਼ਟ ਨਹੀਂ ਹਾਂ। ਏਹਨਾਂ ਚੈਨਲਾਂ ਦਾ ਵਪਾਰੀਕਰਨ, ਬਾਜ਼ਾਰੀਕਰਨ ਹੋ ਚੁੱਕਾ ਹੈ। ਇਹ ਅਸ਼ਲੀਲਤਾ ਦੀ ਚਾਸ਼ਨੀ ਵਿੱਚ ਫੂਹੜ ਭੱਦੀਆਂ ਗੱਲਾਂ ਹੀ ਪਰੋਸ ਰਹੇ ਹਨ। ਲੋਕਾਂ ਨੂੰ ਚੇਤੰਨ ਕਰਕੇ ਚੰਗੇ ਪਾਸੇ ਤੋਰਨਾ ਏਹਨਾਂ ਦਾ ਮਨੋਰਥ ਨਹੀਂ, ਬੁਰਜੂਆ ਬਾਜ਼ਾਰੀ ਕਲਚਰ ਦੇ ਮੁਕਾਬਲੇ ਤੇ ਸਾਨੂੰ ਲੋਕ ਪੱਖੀ ਕਲਚਰ ਨੂੰ ਅੱਗੇ ਲਿਆਉਣ ਲਈ ਨਿਤਰਨਾ ਚਾਹੀਦਾ ਹੈ।

**? ਮੰਨਿਆ ਜਾਂਦਾ ਹੈ ਕਿ ਹਾਸ ਵਿਅੰਗ ਲੋਕਾਂ ਦੇ ਦਸ਼ਮਣ ਜ਼ਿਆਦਾ ਬਣ ਜਾਂਦੇ ਹਨ। ਮਿੱਤਰ ਘੱਟ। ਕੀ ਕਦੇ ਤੁਹਾਨੂੰ ਏਹਦਾ ਅਨੁਭਵ ਹੋਇਆ ਹੈ। ਕੋਈ ਘਟਨਾ?**

ਕੁੱਝ ਹੱਦ ਤੱਕ ਤੁਹਾਡੀ ਗੱਲ ਦਰੁਸਤ ਹੈ। ਹਾਸ ਵਿਅੰਗ ਲਿਖਦੇ ਸਮੇਂ ਤੁਸੀਂ ਪਾਤਰਾਂ ਨੂੰ ਭਾਵੇਂ ਅਜਨਬੀ ਕ੍ਰਿਤ ਰੂਪ ਵਿੱਚ ਪੇਸ਼ ਕਰਦੇ ਹੋ, ਪ੍ਰੰਤੂ ਕਈ ਵਾਰ ਕੁੱਝ ਲੋਕ ਓਸ ਵਿਚੋਂ ਆਪਣਾ ਮੁਹਾਂਦਰਾ ਪਛਾਣ ਕੇ ਤੁਹਾਡੇ ਮਗਰ ਲਾਠੀ ਫੜ ਕੇ ਪੈ ਨਿਕਲਦੇ ਹਨ। ਦੋ ਘਟਨਾਵਾਂ ਮੈਂ ਇਸ ਸਮੇਂ ਸਾਂਝੀਆਂ ਕਰਾਂਗਾ। ਇੱਕ ਜਦੋਂ ਮੈਂ ਇੱਕ ਹਾਈ ਸਕੂਲ ਦਾ ਮੁੱਖੀ ਸਾਂ ਤਾਂ ਅਨੁਸ਼ਾਸ਼ਨ ਦੇ ਮਾਮਲੇ ਵਿੱਚ ਸਟਾਫ ਨੂੰ ਕੱਸ ਕੇ ਰੱਖਦਾ ਸਾਂ, ਤਾਂ ਕਿ ਸਕੂਲ ਵਿੱਚ ਬੱਚੇ ਵਧੀਆ ਤਾਲੀਮ ਲੈਣ। ਹਾਜ਼ਰੀ ਤੇ ਪੜ੍ਹਾਈ ਦਾ ਮਿਆਰ ਉਚੇਰਾ ਤੇ ਪ੍ਰਸੰਸ਼ਾਯੋਗ ਹੋਵੇ। ਕੁਝ ਕੰਮਚੋਰ ਸ਼ਰਾਰਤੀ ਅਨਸਰ ਸਨ, ਜਿੰਨਾ ਨੂੰ ਇਹ ਗੱਲ ਚੁੱਭਦੀ ਸੀ। 'ਨਵਾਂ ਸਾਹਿਤ' ਵਿੱਚ ਉਦੋਂ ਮੇਰਾ ਹਾਸ ਵਿਅੰਗ 'ਮਹਿਲਾ ਮੰਡਲ ਨਾਲ ਇੱਕ ਮੁਲਾਕਾਤ' ਛਪਿਆ। ਮੈਂ ਉਸ ਸਮੇਂ ਸਕੂਲ ਤੋਂ ਬਾਹਰ ਇੱਕ ਸੈਮੀਨਾਰ ਵਿੱਚ ਸ਼ਾਮਿਲ ਹੋਣ ਲਈ ਗਿਆ ਹੋਇਆ ਸਾਂ। 'ਨਵਾਂ ਸਾਹਿਤ' ਉਨ੍ਹਾਂ ਦੇ ਹੱਥ ਲੱਗ ਗਿਆ। ਉਨ੍ਹਾਂ ਪਿੰਡ ਵਿੱਚ ਬਣੇ ਮਹਿਲਾ ਮੰਡਲ ਦੀਆਂ ਮੈਂਬਰਾਂ ਨੂੰ ਭੜਕਾ ਦਿੱਤਾ। ਨਤੀਜਾ ਉਨ੍ਹਾਂ ਵੱਡਾਂ ਇਕੱਠ ਕਰਕੇ ਐਸ.ਡੀ.ਐਮ. ਦੇ ਦਫਤਰ ਜਾ ਕੇ ਜਲੂਸ ਕੱਢ ਮਾਰਿਆ। ਓਸ ਸਮਝਦਾਰ ਅਫਸਰ ਨੇ ਲੇਖ ਪੜ੍ਹ ਕੇ ਸਮਝਾਇਆ ਕਿ 'ਭਾਈ ਕੈਲਵੀ ਜੀ ਲੇਖਕ ਹਨ। ਉਨ੍ਹਾਂ ਤੁਹਾਡਾ ਕਿਸੇ ਦਾ ਨਾਂ ਨਹੀਂ ਲਿਖਿਆ। ਕੇਵਲ ਇਹ ਦਰਸਾਇਆ ਹੈ ਕਿ ਜਿਹੜੇ ਸੰਗਠਨ ਚੰਗੇ ਉਦੇਸ਼ ਲਈ ਬਣਦੇ ਹਨ: ਉਹ ਵੀ ਕਈ ਵਾਰ ਭਟਕ ਕੇ ਪੁੱਠੇ ਸਿੱਧੇ ਕੰਮਾਂ ਵਿੱਚ ਲੱਗ ਜਾਂਦੇ ਹਨ। ਤੁਸੀਂ ਜਾਓ ਏਸ ਮਾਮਲੇ ਵਿੱਚ ਕੁੱਝ ਨਹੀਂ ਹੋ ਸਕਦਾ। ਆਪਣਾ ਕੰਮ ਚੰਗੀ ਭਾਵਨਾ ਨਾਲ ਕਰੋ।' ਇਸੇ ਤਰ੍ਹਾਂ ਧਾਰਮਿਕ ਖੇਤਰ 'ਚ ਕੀਤੀਆਂ ਜਾਣ ਵਾਲੀਆਂ ਅਨੈਤਿਕ 'ਤੇ ਦੁਰਾਚਾਰੀ ਪ੍ਰਵਿਰਤੀਆਂ ਬਾਰੇ ਇੱਕ ਲੇਖ "ਅਸੀਂ 'ਤੇ ਤੱਤੇ ਦਿਮਾਗ ਨਾਲ ਸੋਚਾਂਗੇ " ਜਦ ਛਪਿਆ ਤਾਂ ਓਸ ਸਮੇਂ ਇੱਕ ਗੁਰਦੁਆਰੇ ਦਾ ਮੈਨੇਜਰ ਮੇਰੇ ਘਰ ਓਲਾਹਨਾਂ ਦੇਣ ਤੇ ਲੜਨ ਲਈ ਉਤਾਰੂ ਹੋ ਕੇ ਆ ਗਿਆ ਸੀ। ਮਸਾਂ ਜਾਨ ਛੁਡਾਈ ਸੀ ਭਰਾਵਾ ਕੀ ਪੁੱਛਦੈਂ? ਹਾਸ ਵਿਅੰਗ ਬੜੀ ਦੁਧਾਰੀ ਤਲਵਾਰ ਈ। ਇਹ ਸ਼ਸਤਰ ਵੀ ਸੰਭਾਲ ਕੇ ਵਰਤਣ ਯੋਗ ਹੈ।

**? ਹੋਰ ਕੋਈ ਵਿਸ਼ੇਸ਼ ਗੱਲ?**

*9878381474*

----- 0 -----

# ਨਵੀਂ ਪੀੜ੍ਹੀ ਦੀ ਨਵੀਂ ਸੋਚ

*ਗੁਰਮੇਲ ਸਿੰਘ ਸਾਗੀ*

ਧਰਮ ਸਿੰਘ ਦਾ ਇਕਲੌਤਾ ਪੁੱਤਰ ਬਿਕਰਮ ਸਿੰਘ ਬੀ.ਏ. ਕਰਨ ਤੋਂ ਬਾਅਦ ਫੌਜ ਵਿੱਚ ਲੈਫਟੀਨੈਂਟ ਭਰਤੀ ਹੋ ਗਿਆ। ਸਾਲ ਪਿਛੋਂ ਜਦੋਂ ਬਿਕਰਮ ਛੁੱਟੀ ਲੈ ਕੇ ਪਿੰਡ ਆਇਆ ਤਾਂ ਸਾਰੇ ਪਿੰਡ ਦੇ ਭਲੇ ਬੰਦਿਆਂ ਨੇ ਉਸ ਦਾ ਸਵਾਗਤ ਕਰਕੇ ਮਾਣ ਮਹਿਸੂਸ ਕੀਤਾ। ਪਿੰਡ ਦੀਆਂ ਸਿਆਣੀਆਂ ਔਰਤਾਂ ਨੇ ਸਿਰ ਪਲੋਸ ਕੇ ਬਿਕਰਮ ਨੂੰ ਅਸ਼ੀਰਵਾਦ ਦਿੱਤਾ ਤੇ ਉਸ ਦੇ ਮਾਂ ਪਿਓ ਨੂੰ ਵਧਾਈਆਂ ਦਿੱਤੀਆਂ। ਸਾਰੇ ਰਿਸ਼ਤੇਦਾਰਾਂ ਦਾ ਇਕੋ ਮੱਤ ਬਣ ਗਿਆ ਕਿ ਛੇਤੀ ਹੀ ਕੋਈ ਸੋਹਣੀ ਜੇਹੀ ਕੁੜੀ ਲੱਭ ਕੇ, ਏਸੇ ਛੁੱਟੀ ਵਿੱਚ ਬਿਕਰਮ ਦਾ ਵਿਆਹ ਕਰ ਦਈਏ। ਪੜ੍ਹੇ ਲਿਖੇ ਤੇ ਵਧੀਆ ਨੌਕਰੀ ਲੱਗੇ ਮੁੰਡੇ ਨੂੰ ਭਲਾਂ ਰਿਸ਼ਤਿਆਂ ਦਾ ਕੀ ਘਾਟਾ ਸੀ। ਦੂਜੇ ਹੀ ਦਿਨ ਨਾਲ ਦੇ ਪਿੰਡ ਤੋਂ ਚੰਗੇ ਘਰੋਂ ਬਿਕਰਮ ਲਈ ਰਿਸ਼ਤੇ ਦੀ ਗੱਲ ਚੱਲੀ ਤਾਂ ਬਿਕਰਮ ਦਾ ਦਾਦਾ ਕਹਿੰਦਾ, "ਨੇੜੇ ਦਾ ਸਾਕ ਸਰਾਹਣੇ ਸੋਟੀ ਵਾਲੀ ਗੱਲ ਹੁੰਦੀ ਹੈ। ਲੋੜ ਪੈਣ ਤੇ ਹਾਕ ਮਾਰੋ ਤਾਂ ਸਾਕ ਹੋਰੀਂ ਹਾਜ਼ਰ। ਤਾਹੀਓਂ ਤਾਂ ਮੈਂ ਬਿਕਰਮ ਦੇ ਨਾਨਕੇ ਦੂਰ ਨਹੀਂ ਹੋਣ ਦਿਤੇ।" ਜਦੋਂ ਬਿਕਰਮ ਨੂੰ ਇਸ ਰਿਸ਼ਤੇ ਬਾਰੇ ਪਤਾ ਲੱਗਾ ਤਾਂ ਉਸ ਨੇ ਇਕ ਦੋਸਤ ਨੂੰ ਭੇਜ ਕੇ ਪੁੱਛ ਪੜਤਾਲ ਕਰਵਾਈ ਕਿ ਕੁੜੀ ਕੌਣ ਹੈ, ਕੀ ਨਾਂ ਹੈ ਤੇ ਕਿੰਨੀ ਪੜ੍ਹੀ ਐ ? ਦੋਸਤ ਨੇ ਸ਼ਾਮ ਨੂੰ ਹੀ ਆ ਕੇ ਦਸਿਆ ਫੌਜੀ ਵੀਰੇ ਕੁੜੀ ਦਾ ਨਾਓਂ ਦਵਿੰਦਰ ਜੀਤ ਹੈ ਤੇ ਦਸਵੀਂ ਤੱਕ ਤਾਂ ਤੇਰੇ ਨਾਲ ਹੀ ਪੜ੍ਹਦੀ ਰਹੀ ਹੈ। ਤਿੰਨ ਭਾਈ ਨੇ ਚਾਰ ਕਿੱਲੇ ਜ਼ਮੀਨ ਹੈ। ਆਪਣੇ ਮਾਪਿਆਂ ਦੀ ਵਿਆਹ ਲਈ ਕਾਹਲੀ ਨੂੰ, ਦੇਖਦਿਆਂ ਬਿਕਰਮ ਨੇ ਦਵਿੰਦਰ ਜੀਤ ਨੂੰ ਸੁਨੇਹਾ ਭੇਜ ਕੇ ਅਗਲੇ ਹੀ ਦਿਨ 10 ਵਜੇ ਰੋਪੜ ਇਕ ਪਾਰਕ ਵਿੱਚ ਮਿਲਣ ਲਈ ਬੁਲਾ ਲਿਆ।

ਦੂਜੇ ਦਿਨ ਮਿੱਥੇ ਸਮੇਂ ਤੇ ਦੋਵੇਂ ਪਾਰਕ ਵਿੱਚ ਪੁੱਜ ਗਏ। ਇਕ ਦੂਜੇ ਨੂੰ ਦੇਖ ਦੇ ਬਹੁਤ ਖੁਸ਼ ਹੋਏ। ਸਕੂਲ ਸਮੇਂ ਦੀਆਂ ਮੁਲਾਕਾਤਾਂ ਦੀਆਂ ਯਾਦਾਂ ਤਾਜ਼ਾ ਹੋ ਗਈਆਂ। ਸਤਿ ਸ੍ਰੀ ਅਕਾਲ ਕਰਨ ਤੋਂ ਬਾਅਦ ਬਿਕਰਮ ਨੇ ਦਵਿੰਦਰ ਨੂੰ ਬੈਠਣ ਲਈ ਕਿਹਾ ਤੇ ਦੋਵੇਂ ਪਹਿਲਾਂ ਵਾਂਗ ਪੂਰੇ ਭਰੋਸੇ ਨਾਲ ਇਕ ਦੂਜੇ ਦੇ ਨੇੜੇ ਹੋ ਕੇ ਬੈਠ ਗਏ। ਗੱਲ ਤੋਰਨ ਲਈ ਬਿਕਰਮ ਬੋਲਿਆ ਦਵਿੰਦਰ ਤੁਹਾਨੂੰ ਇਹ ਤਾਂ ਪਤਾ ਹੀ ਹੈ ਕਿ ਮੈਂ ਤੈਨੂੰ ਇਥੇ ਇਸ ਲਈ ਬੁਲਾਇਆ ਹੈ ਕਿ ਤੇਰੇ ਘਰ ਵਾਲਿਆ ਨੇ ਤੇਰਾ ਵਿਆਹ ਮੇਰੇ ਨਾਲ ਕਰਨ ਲਈ ਪੇਸ਼ਕਸ਼ ਕੀਤੀ ਹੈ। ਆਪਾਂ ਤਾਂ ਦੋਵੇਂ ਬਚਪਨ ਤੋਂ ਹੀ ਦੋਸਤ ਹਾਂ ਤੇ ਇਕ ਦੂਜੇ ਦੇ ਸੁਭਾਅ ਦੇ ਵੀ ਜਾਣੂ ਹਾਂ। ਹੁਣ ਤੂੰ ਆਪਣੀ ਰਾਇ ਦੱਸ ਕਿ ਕੀ ਤੂੰ ਇਸ ਵਿਆਹ ਲਈ ਰਾਜ਼ੀ ਹੈ ਕਿ ਨਹੀਂ ਜੇ ਤੇਰੀ ਰਾਇ ਵਿੱਚ ਕੋਈ ਹੋਰ ਹੈ ਤਾਂ ਵੀ ਠੀਕ ਹੈ ਆਪਾਂ ਪਹਿਲਾਂ ਵਾਂਗ ਦੋਸਤ ਤਾਂ ਬਣੇ ਰਹਿ ਸਕਦੇ ਹਾਂ। ਇਹ ਸੁਣ ਕੇ ਦਵਿੰਦਰ ਝੱਟ ਬੋਲੀ, ਨਹੀਂ ਬਿਕਰਮ ਮੈਂ ਬਹੁਤ ਖੁਸ਼ ਹਾਂ ਮੈਂ ਆਪਣੇ ਚੰਗੇ ਭਾਗ ਸਮਝਦੀ ਹਾਂ ਕਿ ਰੱਬ ਨੇ ਮੇਰੇ ਦੋਸਤ ਨੂੰ ਹੀ ਮੇਰਾ ਜੀਵਨ ਸਾਥੀ ਬਣਾਉਣਾ ਤਹਿ ਕੀਤਾ ਹੈ। ਪਰ ਬਿਕਰਮ ਜੀ ਅਸਲ ਗੱਲ ਇਹ ਹੈ ਕਿ ਮੇਰਾ ਪਿਓ ਗਰੀਬ ਹੈ ਤਿੰਨ ਮੇਰੇ ਭਰਾ ਨੇ ਤੇ ਜ਼ਮੀਨ ਸਿਰਫ ਚਾਰ ਕਿੱਲੇ ਐ। ਇਸ ਵਿਚੋਂ ਵੀ ਇੱਕ ਕਿੱਲਾ ਤਾਂ ਬਾਪੂ ਨੂੰ ਵੇਚਣਾ ਹੀ ਪੈਣਾ ਏਂ ਮੇਰੇ ਵਿਆਹ ਲਈ, ਭਾਵ ਕਿ ਵਿਆਹ ਤੇ ਬਹੁਤਾ ਖਰਚਾ ਨਾ ਕਰਵਾਇਓ ਤੇ ਏਨੇ ਵਿੱਚ ਹੀ ਸਾਰ ਲਿਓ ! ਹੱਥ ਜੋੜ ਕੇ ਫੇਰ ਬੋਲੀ ਮੇਰੇ ਬਾਪੂ ਦੀ ਇੱਜ਼ਤ ਰੱਖ ਲਿਓ ਬੱਸ ! ਦਵਿੰਦਰਜੀਤ ਦਾ ਹੱਥ ਆਪਣੇ ਹੱਥਾਂ ਵਿੱਚ ਫੜਦਾ ਹੋਇਆ ਪਿਆਰ ਨਾਲ ਬਿਕਰਮ ਬੋਲਿਆ। ਮੈਨੂੰ ਤਾਂ ਇਹ ਰਿਸ਼ਤਾ ਬਹੁਤ ਪਸੰਦ ਹੈ, ਮੈਂ ਆਪਣੇ ਘਰਦਿਆਂ ਨਾਲ ਖੁਦ ਗਲ ਕਰਾਂਗਾ ਤੂੰ ਬਸ ਅਗਲੇ ਐਤਵਾਰ ਦੇ ਦਿਨ ਗੁਰਦੁਆਰਾ ਟਿੱਬੀ ਸਾਹਿਬ ਆਪਣੇ ਮਾਪਿਆਂ ਭਾਈਆਂ ਤੇ ਖਾਸ ਖਾਸ ਰਿਸ਼ਤੇਦਾਰਾਂ ਨੂੰ ਨਾਲ ਲੈ ਕੇ ਆ ਜਾਈਂ। ਸਾਰਿਆਂ ਨੂੰ ਇਹ ਕਹਿ ਕੇ ਲਿਆਈਂ ਕਿ ਐਤਵਾਰ ਨੂੰ ਪਹਿਲਾਂ ਸਾਰੇ ਜਾਕੇ ਮੁੰਡੇ ਨੂੰ ਦੇਖ ਲਓ ਫੇਰ ਅੱਗੇ ਗਲ ਤੋਰਿਓ। 9 ਵਜੇ ਟਿੱਬੀ ਸਾਹਿਬ ਪਹੁੰਚ ਜਾਇਓ ਬਾਕੀ ਜੋ ਵਾਹਿਗੁਰੂ ਨੂੰ ਮੰਜੂਰ। ਘਰ ਆ ਕੇ ਬਿਕਰਮ ਆਪਣੀ ਮਾਂ ਨੂੰ ਕਹਿਣ ਲੱਗਾ ਆਪਾਂ ਕੋਲ ਤਾਂ ਘਰ ਵਿੱਚ ਪਹਿਲਾਂ ਹੀ ਬਹੁਤ ਕੁੱਝ ਹੈ। ਮੇਰੇ ਨਾਲ ਪੜ੍ਹੇ ਜੀਤਾ ਤੇ ਕਰਨੈਲ ਫੌਜ ਜਾਂ ਪੁਲਿਸ ਵਿੱਚ ਸਿਪਾਹੀ ਭਰਤੀ ਹੋਣ ਲਈ ਤਰਲੇ ਕੱਢ ਰਹੇ ਹਨ ਤੇ ਤੁਹਾਡੇ ਪੁੱਤਰ ਨੂੰ ਰੱਬ ਨੇ ਸਿੱਧਾ ਲੈਫਟੀਨੈਂਟ ਭਰਤੀ ਕਰ ਦਿਤਾ ਹੈ ਤੁਸੀਂ ਹੋਰ ਕੀ ਚਾਹੁੰਦੇ ਹੋ। ਜੇ ਤੁਸੀਂ ਮੇਰਾ ਵਿਆਹ ਇਸੇ ਛੁੱਟੀ ਵਿੱਚ ਕਰਨਾ ਚਾਹੁੰਦੇ ਹੋ ਤੇ ਅਗਰ ਤੁਸੀਂ ਕੱਲ ਕੁੜੀ

ਪਸੰਦ ਕਰ ਲਈ ਤਾਂ ਮੇਰੀ ਇਕ ਗਲ ਮੰਨ ਲਵੋਂ ਕਿ ਆਪਾਂ ਦਹੇਜ ਬਿਲਕੁਲ ਨਹੀਂ ਲੈਣਾ ਤੇ ਵਿਆਹ ਪੈਲੇਸ ਵਿੱਚ ਨਾ ਕਰਕੇ ਗੁਰਦੁਆਰੇ ਵਿੱਚ ਸਾਦੇ ਢੰਗ ਨਾਲ ਕਰਾਂਗੇ।

ਡੀ.ਜੇ. ਵਗੈਰਾ ਲਾ ਕੇ ਧੁਤਕੜਾ ਨਹੀਂ ਪਾਉਣਾ। ਘਰ ਵਿੱਚ ਤੁਸੀਂ ਵੈਸ਼ਨੂੰ ਪਾਰਟੀ ਦੇ ਸਕਦੇ ਹੋ। ਐਤਵਾਰ ਦੇ ਦਿਨ ਸਵੇਰੇ ਦੋਵੇਂ ਗੁਰਦੁਆਰਾ ਸਾਹਿਬ ਦੇ ਬਾਹਰ ਪਾਰਕ ਵਿੱਚ ਇਕੱਠੇ ਹੋ ਗਏ। ਵਿਚਾਰ ਵਟਾਂਦਰਾ ਕਰਨ ਅਤੇ ਲੜਕੇ ਤੇ ਲੜਕੀ ਦੀ ਦੇਖ ਦਿਖਾਈ ਤੋਂ ਬਾਅਦ ਰਿਸ਼ਤਾ ਤੈਅ ਹੋ ਗਿਆ ਤੇ ਦੋਹਾਂ ਕੁੜਮਾਂ ਨੇ ਹੱਥ ਮਿਲਾ ਕੇ ਹਾਂ ਪ੍ਰਗਟਾ ਦਿਤੀ। ਦਵਿੰਦਰ ਜੀਤ ਦਾ ਪਿਤਾ ਬਿਕਰਮ ਨੂੰ ਬੋਲਿਆ।ਬੇਟਾ ਹੁਣ ਤੁਸੀਂ ਦੱਸੋ ਕਿ ਪੈਲੇਸ ਕਿਹੜਾ ਬੁੱਕ ਕਰਨਾ ਹੈ ਅਤੇ ਖਾਣੇ ਦਾ ਮੀਨੋ ਕੀ ਹੋਵੇ। ਸਮਾਂ ਵੀ ਦਿਓ ਕਿਉਂਕਿ ਸਾਰਾ ਪ੍ਰਬੰਧ ਵੀ ਕਰਨਾ ਹੈ। ਤਾਂ ਬਿਕਰਮ ਬੋਲਿਆ ਬਾਪੂ ਜੀ ਹੁਣੇ ਦੱਸ ਦਿੰਦੇ ਹਾਂ। ਇਹ ਕਹਿ ਕੇ ਉਹ ਗੁਰਦੁਆਰੇ ਅੰਦਰ ਗ੍ਰੰਥੀ ਜੀ ਕੋਲ ਗਿਆ ਜਿਸ ਨੇ ਪਹਿਲਾਂ ਹੀ ਕਹੇ ਮੁਤਾਬਕ ਸਭ ਕੁੱਝ ਤਿਆਰ ਕਰ ਰੱਖਿਆ ਸੀ। ਬਿਕਰਮ ਨੇ ਬਾਹਰ ਆ ਕੇ ਸਾਰਿਆਂ ਨੂੰ ਅੰਦਰ ਦਰਬਾਰ ਸਾਹਿਬ ਵਿੱਚ ਮੱਥਾ ਟੇਕਣ ਲਈ ਕਿਹਾ। ਸਾਰੇ ਅੰਦਰ ਦਰਬਾਰ ਸਾਹਿਬ ਵਿੱਚ ਜਾ ਕੇ ਆਦਰ ਸਤਿਕਾਰ ਨਾਲ ਮੱਥਾ ਟੇਕ ਕੇ ਬੈਠ ਗਏ ਤਾਂ ਰਾਗੀ ਸਿੰਘਾਂ ਨੇ ਗੁਰਬਾਣੀ ਦੇ ਦੋ ਸ਼ਬਦਾਂ ਦਾ ਕੀਰਤਨ ਕੀਤਾ। ਗ੍ਰੰਥੀ ਸਿੰਘ ਦੇ ਇਸ਼ਾਰੇ ਤੇ ਬਿਕਰਮ ਨੇ ਦਵਿੰਦਰਜੀਤ ਨੂੰ ਅੱਗੇ ਆ ਕੇ ਗੁਰੂ ਮਹਾਰਾਜ ਦੇ ਸ਼ਾਹਮਣੇ ਬੈਠਣ ਲਈ ਕਿਹਾ। ਤਾਂ ਉਹ ਦੋਵੇਂ ਸਹੀ ਥਾਂ ਤੇ ਜਾ ਕੇ ਬੈਠ ਗਏ। ਬਿਕਰਮ ਨੇ ਆਪਣੇ ਬੈਗ ਵਿੱਚੋਂ ਪਹਿਲਾਂ ਹੀ ਲਿਆਂਦੀ ਚੁੰਨੀ ਪੱਲੇ ਦੀ ਰਸਮ ਲਈ ਆਪਣੇ ਮੋਢੇ ਤੇ ਪਾ ਲਈ ਤੇ ਉਧਰ ਪਾਠੀ ਸਿੰਘ ਚਾਰ ਲਾਵਾਂ ਦੇ ਪਾਠ ਉਪਰੰਤ ਅਨੰਦ ਸਾਹਿਬ ਪੜ੍ਹਨ ਲੱਗਾ। ਤਾਂ ਜਾ ਕੇ ਕਿਤੇ ਸਾਰਿਆਂ ਦੀ ਸਮਝ ਵਿੱਚ ਆਈ ਨਵੀਂ ਪੀੜ੍ਹੀ ਦੀ ਨਵੀਂ ਸੋਚ ਦੀ ਇਹ ਪਹੇਲੀ। ਦਵਿੰਦਰਜੀਤ ਦੇ ਪਿਓ ਨੇ ਖੁਸ਼ੀ ਦੇ ਹੰਝੂ ਸਾਂਭਦੇ ਹੋਏ ਆਪਣੀ ਪਿਆਰੀ ਬੇਟੀ ਦਾ ਪੱਲਾ, ਗੁਰੂ ਸਾਹਿਬ ਨੂੰ ਜਾਮਨ ਮੰਨ ਕੇ ਬਿਕਰਮ ਦੇ ਹੱਥ ਫੜਾ ਦਿੱਤਾ। ਬਾਅਦ ਵਿੱਚ ਸਾਰਿਆਂ ਨੇ ਜੋੜੀ ਨੂੰ ਅਸ਼ੀਰਵਾਦ ਦਿੱਤਾ ਤੇ ਆਪਸ ਵਿੱਚ ਇਸ ਸਾਦੇ ਤੇ ਗੁਰ ਮਰਿਆਦਾ ਨਾਲ ਹੋਏ ਵਿਆਹ ਦੀਆਂ ਵਧਾਈਆਂ ਦਿੱਤੀਆਂ। ਸਭ ਪਾਸੇ ਖੁਸ਼ੀ ਦਾ ਮਹੌਲ ਸੀ।

*9463595957*

----- 0 -----

**ਸਫਾ 30 ਦਾ ਬਾਕੀ**

**ਸਾਨੂੰ ਬਾਰ ਬਾਰ ਇਸ ਮਨ ਰੂਪੀ ਘੋੜੇ ਦੀ ਲਗਾਮ ਨੂੰ, ਖਿੱਚ ਕੇ ਰੱਖਣ ਦੀ ਸਲਾਹ ਦਿੰਦੇ ਹਨ। ਕਈ ਵਾਰੀ ਸਾਡੀ ਸੇਹਤ ਸਾਨੂੰ ਕੋਈ ਖਾਣਾ ਖਾਣ ਦੀ ਇਜ਼ਾਜਤ ਨਹੀਂ ਦਿੰਦੀ, ਪਰ ਅਸੀਂ ਮਨ ਦੇ ਆਖੇ ਲੱਗ ਕੇ ਖਾ ਲੈਂਦੇ ਹਾਂ ਤੇ ਦੋਬਾਰਾ ਬੀਮਾਰ ਪੈ ਜਾਂਦੇ ਹਾਂ। ਇਸੇ ਕਾਰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਸਮਝਾ ਰਹੇ ਹਨ-"ਬਾਬਾ ਹੋਰੁ ਖਾਣਾ ਖੁਸੀ ਖੁਆਰ॥ ਜਿਤੁ ਖਾਧਹਿ ਤਨ ਪੀੜੀਐ ਮਨ ਮਹਿ ਚਲੈ ਵਿਕਾਰ॥" ਪਰ ਸਾਡਾ ਮਨ ਤਰ੍ਹਾਂ ਤਰ੍ਹਾਂ ਦੇ ਖਾਣੇ ਦੇਖਦਿਆਂ ਹੀ ਲਲਚਾਉਣ ਲੱਗ ਜਾਂਦਾ ਹੈ।**

**ਇਕ ਹੋਰ ਗੱਲ ਦੇਖਣ ਵਿੱਚ ਆਈ ਹੈ ਕਿ ਸਾਡੇ ਲੋਕ ਜੋ ਕਨੇਡਾ ਆ ਕੇ ਵਸੇ ਹਨ, ਉਹ ਵੀ ਸੰਤੁਸ਼ਟ ਨਹੀਂ ਹਨ। ਜਦੋਂ ਉਹ ਇੰਡੀਆ ਸਨ ਤਾਂ ਉਹਨਾਂ ਦਾ ਮਨ ਕਿਸੇ ਨਾ ਕਿਸੇ ਤਰੀਕੇ ਇੱਧਰ ਪਹੁੰਚਣ ਲਈ ਤਰਲੋਮੱਛੀ ਹੁੰਦਾ ਰਹਿੰਦਾ ਸੀ। ਪਰ ਇੱਥੇ ਸੈੱਟ ਹੋਣ ਬਾਅਦ ਉਹ ਪਿੱਛੇ ਨੂੰ ਝੂਰੀ ਜਾਂਦੇ ਹਨ। ਇਹ ਸਾਡਾ ਸ਼ੈਤਾਨ ਮਨ ਕਦੇ ਵਰਤਮਾਨ ਵਿੱਚ ਨਹੀਂ ਰਹਿੰਦਾ- ਕਦੇ ਭੂਤਕਾਲ ਬਾਰੇ ਤੇ ਕਦੇ ਭਵਿੱਖ ਬਾਰੇ ਸੋਚਦਾ ਰਹਿੰਦਾ ਹੈ। ਉਸ ਰੱਬ ਦਾ ਸ਼ੁਕਰ ਕਰੀਏ ਕਿ ਅਸੀਂ ਇੰਨੇ ਸੁਹਣੇ ਮੁਲਕ ਵਿੱਚ ਆ ਵਸੇ ਹਾਂ- ਜਿੱਥੇ ਚਾਰੇ ਪਾਸੇ ਹਰਿਆਵਲ ਹੈ, ਫੁੱਲ ਪੌਦੇ ਹਨ, ਝੀਲਾਂ ਝਰਨੇ ਹਨ, ਸਮੁੰਦਰ ਹਨ, ਹਰੇ ਭਰੇ ਜੰਗਲ ਹਨ, ਸਾਫ਼ ਸਫਾਈ ਹੈ, ਮਿੱਟੀ ਘੱਟਾ ਨਹੀਂ, ਧੱਕਾ ਮੁੱਕੀ ਨਹੀਂ, ਰਿਸ਼ਵਤਖੋਰੀ ਨਹੀਂ, ਬਿਜਲੀ ਕੱਟ ਨਹੀਂ, ਕਿਰਤ ਦੀ ਕਦਰ ਹੈ, ਮਿਹਨਤ ਦਾ ਮੁੱਲ ਹੈ। ਬੇਰੁਜ਼ਗਾਰੀ ਦੇ ਭੰਨੇ ਹੋਏ ਸਾਡੇ ਬੱਚਿਆਂ ਨੂੰ ਇਸ ਮੁਲਕ ਨੇ ਪਨਾਹ ਦਿੱਤੀ, ਰੁਜ਼ਗਾਰ ਦਿੱਤਾ। ਭਾਵੇਂ ਇੱਥੇ ਵੀ ਕੁੱਝ ਕਮੀਆਂ ਹੋਣਗੀਆਂ- ਪਰ ਸੁੱਖ ਸਹੂਲਤਾਂ ਵੀ ਤਾਂ ਉੱਧਰ ਨਾਲੋਂ ਕਿਤੇ ਜ਼ਿਆਦਾ ਹਨ।**

**ਅੱਜ ਦੇ ਮਨੁੱਖ ਨੇ, ਮਨ ਦਾ ਗੁਲਾਮ ਹੋ ਕੇ, ਮਨ ਦੀ ਭਟਕਣਾ ਵਿੱਚ ਫਸ ਕੇ, ਜ਼ਿੰਦਗੀ ਨਰਕ ਬਣਾ ਛੱਡੀ ਹੈ। ਸੋ ਆਓ - ਮਨ ਨੂੰ ਆਪਣੇ ਅਧੀਨ ਕਰਕੇ, ਮਨਮਰਜ਼ੀਆਂ ਕਰਨ ਤੋਂ ਰੋਕੀਏ, ਪੰਜਾਂ ਵਿਕਾਰਾਂ ਤੋਂ ਬਚੀਏ, ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹੀਏ- ਤੇ ਸਬਰ, ਸੰਤੋਖ, ਪਰਉਪਕਾਰ ਵਰਗੇ ਗੁਣਾਂ ਦੇ ਧਾਰਨੀ ਬਣ ਕੇ, ਸਰਬੱਤ ਦਾ ਭਲਾ ਮੰਗੀਏ ਅਤੇ ਉਸ ਪ੍ਰਮਾਤਮਾ ਵਲੋਂ ਮਿਲੇ ਇਸ ਅਨਮੋਲ ਮਨੁੱਖਾ ਜਨਮ ਦਾ ਭਰਪੂਰ ਅਨੰਦ ਮਾਣੀਏਂ।**

403-404-1450

----- 0 -----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

## ❁ ਮੁੱਖ ਧਾਰਾ ❁

ਅਸੀਂ ਚਾਹੁੰਦੇ ਹਾਂ ਅਮਨ ਤੇ ਚੈਨ ਹੋਵੇ,
ਵਗੇ ਵਤਨ ਅੰਦਰ, ਯਾਰਾ ! ਸੁਖ ਧਾਰਾ।
ਸਬਜ਼ ਬਾਗ ਵਿਖਾਲਦੇ ਨਿੱਤ ਹਾਕਮ,
ਨਜ਼ਰ ਮਾਰ ਵੇਖੋਂ, ਵਗਦੀ ਭੁੱਖ ਧਾਰਾ।
ਗਲਾ ਘੁੱਟਿਆ ਸ਼ਹਿਰੀ ਆਜ਼ਾਦੀਆਂ ਦਾ,
ਰੋੜ੍ਹੀ ਜਾ ਰਹੀ ਸਾਨੂੰ ਅੱਜ ਦੁੱਖ ਧਾਰਾ।
ਸੁਪਨੇ ਸਾਡੇ ਜੋ ਕੈਲਵੀ ਸਾੜ ਰਹੀ ਏ,
ਕੀ ਉਹ ਫੂਕਣੀ ਅਸਾਂ ਹੈ ਮੁੱਖ ਧਾਰਾ।

----- 0 -----

## ❁ ਅਕਲਹੀਣੇ ❁

ਨਾਲ ਲੋਟੂਆਂ ਯਾਰੀ ਹੈ ਹਾਕਮਾਂ ਦੀ,
ਹਰ ਹੀਲੇ ਉਹ ਯਾਰੀ ਨਿਭਾਈ ਜਾਂਦੇ।
ਮਨਮੋਹਣੇ ਵਿਕਾਸ ਦੇ ਵੇਚ ਸੁਪਨੇ,
ਲੋਕ ਹੱਕਾਂ ਨੂੰ ਵੇਖ ਦਬਾਈ ਜਾਂਦੇ।
ਜ਼ਰਬਾਂ ਦੇ-ਦੇ ਵੱਡੇ ਮੁਨਾਫਿਆਂ ਨੂੰ;
ਲੁੱਟ ਲੁੱਟ ਕੇ ਦੇਸ਼ ਨੂੰ ਖਾਈ ਜਾਂਦੇ।
ਮੇਰੇ ਜਹੇ ਜੋ ਕੈਲਵੀ ਅਕਲਹੀਣੇ,
ਸੋਹਿਲੇ, ਤਾਂ ਵੀ ਸਰਕਾਰ ਦੇ ਗਾਈ ਜਾਂਦੇ।

----- 0 -----

## ❁ ਨਹੀਂ ਹੁਣ ਜੀ ਕਰਦਾ ❁

ਧੱਕੇ ਖਾ-ਖਾ ਅਸੀਂ ਹੁਣ ਰੱਜ ਗਏ ਹਾਂ,
ਹੋਰ ਖਾਣ ਨੂੰ, ਨਹੀਂ ਹੁਣ ਜੀ ਕਰਦਾ।
ਵੋਟਾਂ ਝਪਟਣ ਲਈ ਆਉਂਦੇ ਨੇ ਆਗੂ, ਲੀਡਰ,
ਵੋਟ ਪਾਣ ਨੂੰ ਨਹੀਂ ਹੁਣ ਜੀ ਕਰਦਾ।
ਰੋਂਦੀ ਜ਼ਿੰਦਗੀ ਵੇਖ ਕੇ ਵੈਣ ਨਿਕਲਣ,
ਗੀਤ ਗਾਣ ਨੂੰ, ਨਹੀਂ ਹੁਣ ਜੀ ਕਰਦਾ।
ਪੁੱਛ 'ਕੈਲਵੀ' ਮਿਲ ਕੇ ਹਾਲ ਸਾਡਾ,
ਕਿਧਰੇ ਜਾਣ ਨੂੰ, ਨਹੀਂ ਹੁਣ ਜੀ ਕਰਦਾ।

----- 0 -----

## ❁ ਮੰਡੀ ਦਾ ਹੜ੍ਹ ❁

ਰੁੜ੍ਹੀ ਜਾ ਰਹੇ ਮੰਡੀ ਦੇ ਹੜ੍ਹ ਅੰਦਰ,
ਭਾਸ਼ਾ, ਸਿੱਖਿਆ, ਸਭਿਆਚਾਰ, ਸਭ ਕੁੱਝ।
ਸਾਡੀ ਸੋਚ, ਸੀਰਤ, ਸਹਿਜ, ਸੁਹਜ ਸਾਡਾ,
ਸਾਡਾ ਧਰਮ ਤੇ ਸਾਡਾ ਕਿਰਦਾਰ ਸਭ ਕੁੱਝ।
ਰਿਸ਼ਤੇ ਨਾਤੇ ਤੇ ਰੀਤੀ ਰਿਵਾਜ ਸਾਡੇ,
ਸਾਂਝ, ਮੇਲ ਮੁਹੱਬਤ ਪਿਆਰ ਸਭ ਕੁੱਝ।
ਜੇ ਤੂੰ 'ਕੈਲਵੀ' ਸੌਦਾ ਨਾ ਵੇਚ ਘੋੜੇ,
ਹੋਣਾ ਨਹੀਂ ਸੀ ਇਹ ਉਲਾਹ ਸਭ ਕੁੱਝ।

----- 0 -----

## ❁ ਸ਼ਾਸਨ ਤੇ ਸ਼ਰਧਾ ❁

ਗੱਠਜੋੜ ਹੈ ਹਾਕਮਾਂ ਬਾਬਿਆਂ ਦਾ,
ਇੱਕ ਦੂਜੇ ਬਿਨ ਦੋਹਾਂ ਦਾ ਨਹੀਂ ਸਰਦਾ।
ਲੁੱਟ ਜਨਤਾ ਦੀ ਕਰਦੇ ਦੋਵੇਂ ਰਲਕੇ,
ਇੱਕ ਦੂਜੇ ਦੀ ਲੁੱਟ ਤੇ ਪਾਉਣ ਪਰਦਾ।
ਹੱਥ ਬਾਬਿਆਂ ਦੇ ਹੁੰਦੇ ਬਹੁਤ ਲੰਮੇ,
ਰਾਜ ਤਖ਼ਤ ਦਾ ਝਾੜਦੇ ਹਨ ਗਰਦਾ।
ਲੁਕਵੀਂ ਲੁੱਟ ਜੋ 'ਕੈਲਵੀ' ਕਰੀ ਜਾਂਦੇ,
ਉਹਨੂੰ ਢੱਕ ਲੈਂਦੀ ਅੰਨ੍ਹੀ ਜੋ ਸ਼ਰਧਾ।

----- 0 -----

9878381474

## ਨਾਵ

ਮੇਜਰ ਸਿੰਘ ਇਸੜੂ

ਬੋਝਾ ਭਾਰੀ ਨਾਵ ਪੁਰਾਣੀ।
ਬਿਨਾ ਮਲਾਹ ਕਿਸ ਪਾਰ ਲਗਾਣੀ।

ਦਰਿਆ ਕੰਢੇ ਮੈਂ ਤੁਰਿਆ ਫਿਰਦਾ,
ਨਾ ਮੈਨੂੰ ਕੋਈ ਜਾਣੇ।
ਅਵਾਜ਼ਾਂ ਮਾਰ ਮਾਰ ਮੈਂ ਥੱਕ ਗਿਆ,
ਨਾ ਮੈਨੂੰ ਕੋਈ ਪਛਾਣੇ।
ਨਾਵ ਕਦੀ ਰੀਪੇਅਰ ਨਾ ਕੀਤੀ,
ਵਿੱਚ ਭਰ ਗਿਆ ਗੰਦਾ ਪਾਣੀ।
ਬੋਝਾ ਭਾਰੀ ਨਾਵ ................!

ਦਰਿਆ ਵੱਲ ਜਦੋਂ ਨਜ਼ਰ ਮੈਂ ਮਾਰਾਂ,
ਕਿਨਾਰਾ ਨਜ਼ਰ ਨਾ ਆਵੇ।
ਮਗਰਮੱਛਾਂ ਦਾ ਉਛਲ ਕੁੱਦਣ,
ਮੈਨੂੰ ਆਣ ਡਰਾਵੇ।
ਇਕੱਲਾ ਨਾਵ ਨੂੰ ਠੱਲ ਨਾ ਪਾਵਾਂ,
ਮਗਰਮੱਛਾਂ ਉਲਟਾਣੀ।
ਬੋਝਾ ਭਾਰੀ ਨਾਵ ................!

ਮਲਾਹ ਮੇਰੇ ਨੇ ਦਇਆ ਕਰਕੇ,
ਮੈਨੂੰ ਜੁਗਤ ਬਤਾਈ।
ਮੈਂ ਨਿਭਾਗਾ, ਅਮਲ ਨਾ ਕੀਤਾ,
ਲੈ ਕੇ ਆਲੇ ਵਿੱਚ ਟਿਕਾਈ।
ਨਾ ਕਦੀ ਕੀਤਾ, ਸਾਫ ਮੈਂ ਇਸ ਨੂੰ,
ਵਿੱਚ ਬਿਠਾਲੀ ਠੱਗਾਂ ਦੀ ਢਾਣੀ।
ਬੋਝਾ ਭਾਰੀ ਨਾਵ ................!

ਝੂਠੇ ਲਾਲਚ ਵਿੱਚ ਫਸਕੇ,
ਠੱਗਾਂ ਮੈਨੂੰ ਕਾਬੂ ਕੀਤਾ।
ਆਪਣਾ ਸੱਭ ਕੁੱਝ ਗੁਆਇਆ,
ਮੈਂ ਮਲਾਹ ਤੇ ਵਿਸ਼ਵਾਸ਼ ਨਾ ਕੀਤਾ।
ਮਿਠੀਆਂ ਗੱਲਾਂ ਵਿੱਚ ਆ ਗਿਆ,
ਮੈਂ ਨਾ ਉਨ੍ਹਾਂ ਦੀ ਜਾਤ ਪਛਾਣੀ,
ਬੋਝਾ ਭਾਰੀ ਨਾਵ ................!

ਠੱਗਾਂ ਨੂੰ ਜੇ ਨਾਵ 'ਚੋਂ ਕੱਢਣਾ
'ਮੇਜਰ' ਯਾਰ ਬਣਾ ਮਲਾਹ ਨੂੰ।
ਕਬਜਾ ਨਾਵ ਦਾ ਉਸਨੂੰ ਦੇਦੇ,
ਠੱਗਾਂ ਦੀ ਤੂੰ ਛੱਡ ਸਲਾਹ ਨੂੰ।
ਇਨ੍ਹਾਂ ਨੂੰ ਉਹ ਮਾਰ ਭਜਾਵੇ,
ਨਾਵ ਤੇਰੀ, ਉਸ ਪਾਰ ਲਗਾਣੀ।
ਬੋਝਾ ਭਾਈ ਨਾਵ ਪੁਰਾਣੀ,
ਬਿਨ ਮਾਲਾਹ ਕਿਸ ਪਾਰ ਲਗਾਣੀ।

*7508032052*

----- 0 -----

## ਹਾਰਦਾ ਨਹੀਂ ਹੈ ਬੰਦਾ

ਜਰਨੈਲ ਸਿੰਘ ਹਸਨਪੁਰੀ

ਹਾਰਦਾ ਨਹੀਂ ਹੈ ਬੰਦਾ, ਹਰਾ ਦਿੰਦੇ ਦੁੱਖ।
ਲਾਲ ਸੂਹਾ ਹੁੰਦਾ, ਪੀਲਾ ਪੈਜੇ ਉਹੀ ਮੁੱਖ।
ਮਾਰ ਲੈਂਦੀ ਹੈ ਕਬੀਲਦਾਰੀ ਜਦੋਂ ਵੱਡੀ ਹੋਵੇ,
ਹਵਾ ਵੀ ਬਦਲ ਲੈਂਦੀ, ਉਦੋਂ ਫੇਰ ਰੁੱਖ।
ਹੋਵੇ ਧੇਲਾ ਨਾ ਜੇ ਜੇਬ, ਵਿੱਚ ਆਜੇ ਵਿਆਹ,
ਆਵੇ ਬਾਹਰ ਨੂੰ, ਫੇਰ ਚੰਗਾ ਲਗਦਾ ਨਾ ਟੁੱਕ।
ਹੋ ਜੇ ਧੀ ਜਦ ਜਵਾਨ, ਉਦੋਂ ਫਿਕਰ ਸਤਾਵੇ,
ਫਿਕਰਾਂ ਦੇ ਵਿੱਚ, ਬੱਸ ਜਾਨ ਜਾਂਦੀ ਸੁੱਕ।
ਬੋਲਦੇ ਨੇ ਮੰਦਾ, ਉਸ ਬੇਕਸੂਰ ਬਾਂਝ ਤਾਂਈ,
ਹੋਵੇ ਨਾ ਵਿਚਾਰੀ ਦੀ, ਸਲੱਖਣੀ ਜੇ ਕੁੱਖ।
ਗਊਆਂ ਦਾ ਦੁੱਧ ਪੀ ਕੇ, ਘਰੋਂ ਕੱਢ ਦਿੰਦੇ,
ਐਸੇ ਵੀ ਨੇ ਇੱਥੇ, ਬੇਕਦਰੇ ਮਨੁੱਖ।
ਪੁੱਛਦਾ ਨਾ ਗਰੀਬ ਤਾਂਈ, ਪਾਣੀ ਦੀ ਵੀ ਘੁੱਟ।
ਸੱਭ ਮਾਇਆ ਧਾਰੀ ਕੋਲ, ਬੈਠ ਦੇ ਨੇ ਢੁੱਕ।
ਸਾਫ਼-ਸਾਫ਼ ਆਖੋ, ਜੋ ਵੀ ਤੁਸੀਂ ਆਖਣਾ ਏਂ,
ਗੋਲ ਮੋਲ ਗੱਲ ਦੀਏ, ਦੱਸੋ ਕੀ ਹੈ ਤੁੱਕ ?
ਸਾਈਕਲ ਵਾਲੇ ਦੀ, ਨਾ ਕਰੇ ਪ੍ਰਵਾਹ ਕੋਈ,
"ਹਸਨਪੁਰੀ" ਕਾਰਾਂ ਵਾਲੇ ਪੂਰੀ ਰੱਖਦੇ ਨੇ ਠੁੱਕ।

*9915287535*

----- 0 -----

## ਦੈਂਤ

*ਜਤਿੰਦਰ ਸਿੰਘ ਬੀਬੀਪੁਰ*

ਦਾਜ ਵਾਲਾ ਦੈਂਤ ਯਾਰੋ ਕਿਥੋਂ ਆ ਗਿਆ।
ਜੱਟ ਦੀ ਜ਼ਮੀਨ ਨਾਲੇ ਧੀ ਖਾ ਗਿਆ।

ਚੁੱਕ-ਚੁੱਕ ਕਰਜ਼ਾ ਜ਼ੋਰ ਲਾਉਂਦੇ ਮਾਪੇ।
ਘੱਟ ਆਇਆ ਦਾਜ ਆਖ ਪੈਂਦੇ ਸਿਆਪੇ।
ਏਥੇ ਦਾਜ ਮੰਗੇ ਬਲੀ 'ਤੇ ਹਨੇਰ ਛਾ ਗਿਆ।
ਦਾਜ ਵਾਲਾ ਦੈਂਤ ................।

ਕਿਸ ਚੰਦਰੇ ਨੇ ਬਣਾਈਆਂ ਇਹ ਭੈੜੀਆਂ ਰੀਤਾਂ।
ਰੱਬਾ ਤੇਰੀ ਦੁਨੀਆਂ 'ਚ ਵਾੜ ਦਿੱਤੀਆਂ ਕੁਰੀਤਾਂ।
ਮੁੰਡੇ ਦਾ ਬਾਪ ਮੁੱਲ ਮੁੰਡੇ ਦਾ ਪੁਵਾ ਗਿਆ।
ਦਾਜ ਵਾਲਾ ਦੈਂਤ ................।

ਪੜ੍ਹੀ ਲਿਖੀ ਧੀ ਹੁੰਦੀ ਦਾਜ ਦਹੇਜ ਲੋਕੋ।
ਦਾਜ ਦੇਣਾ ਲੈਣਾ ਸਾਰੇ ਰਲ ਮਿਲ ਰੋਕੋ।
ਚੰਗੀ ਗੱਲ 'ਜਤਿੰਦਰ' ਲੋਕਾਂ ਨੂੰ ਸਮਝਾ ਗਿਆ।
ਦਾਜ ਵਾਲਾ ਦੈਂਤ ਯਾਰੋ ਕਿਥੋਂ ਆ ਗਿਆ।
ਜੱਟ ਦੀ ਜ਼ਮੀਨ ਨਾਲੇ ਧੀ ਖਾ ਗਿਆ।

*9780179140*

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

## ਵੋਟਾਂ ਦੀ ਰੁੱਤ ਆਈ!

*ਲਾਲ ਸਿੰਘ ਲਾਲੀ, ਨਾਰੰਗਵਾਲ*

ਕਲਾਬਾਜ਼ੀਆਂ ਦੀ ਰੁੱਤ, ਕਲਾਬਾਜ਼ੀਆਂ ਦਾ ਦੌਰ।
ਮਾਰ ਤੂੰ ਵੀ ਤਾਂ ਟਪੂਸੀ, ਕਰ ਬੈਠ ਕੇ ਤੂੰ ਗੌਰ।

ਰੋਜ਼ ਪੈਂਦੇ ਨੇ ਭੜ੍ਹਾਕੇ, ਗਿਆ ਪਾਰਟੀ ਹੈ ਛੱਡ।
ਪਹਿਲਾ ਲਾਹ ਦੇ ਤੂੰ ਝੰਡਾ, ਦੂਜਾ ਛੱਤ ਉੱਤੇ ਗੱਡ।
ਰਲ ਦੂਜਿਆਂ ਦੇ ਨਾਲ, ਪੂਰੀ ਬਣਦੀ ਹੈ ਟੌਰ।
ਮਾਰ ਤੂੰ ਵੀ ਤਾਂ ਟਪੂਸੀ................।

ਇੱਕ ਪਾਰਟੀ ਨਾ ਪੁੱਛੇ, ਝੱਟ ਦੂਜੀ ਵਿੱਚ ਜਾਵੇ।
ਗਲ ਬਣੇ ਨਾ ਜੋ ਉਥੇ, ਭੁਲੇ ਘਰ ਮੁੜ ਆਵੇ।
ਇੱਕ ਫੁੱਲ ਤੇ ਨਾ ਬੈਠੇ, ਉਡੇ ਬਣ ਸਦਾ ਭੌਰ।
ਮਾਰ ਤੂੰ ਵੀ ਤਾਂ ਟਪੂਸੀ................।

ਪੰਗਾ ਲਈ ਦਾ ਨੀ ਕਦੇ, ਦੇਵੇ ਲੋਕਾਂ ਨੂੰ ਦਲੀਲ।
ਨਵੀਂ ਪਾਰਟੀ ਜੁਝਾਰੂ, ਕਰੋ ਗੱਜਕੇ ਅਪੀਲ।
ਲੈ ਕੇ ਕੱਲਾ ਕਦੇ ਪੰਗਾ, ਨਾ ਕੁਟਾ ਤੂੰ ਬੈਠੀਂ ਮੌਰ।
ਮਾਰ ਤੂੰ ਵੀ ਤਾਂ ਟਪੂਸੀ................।

ਵੱਡਾ ਲੀਡਰ ਜੋ ਹੋਵੇ, ਗੁਣ ਉਸ ਦੇ ਹੀ ਗਾਵੇਂ।
ਛੋਟੇ ਮੋਟਿਆਂ ਦੇ ਤਾਂਈ, ਉੱਤੋਂ ਉੱਤੋਂ ਹੀ ਬੁਲਾਵੇਂ।
ਮਾਰ ਦਬਕਾ ਦਬਾਕੇ, ਬੈਠੇ ਰੁੱਖ ਤੇ ਜਨੌਰ।
ਮਾਰ ਤੂੰ ਵੀ ਤਾਂ ਟਪੂਸੀ................।

ਚਾਰ ਦਿਨ ਲਾਲਾ ਲਾਲਾ, ਪਿੱਛੋਂ ਭੁੱਲ ਜਾਂਦੇ ਲੋਕ।
ਮਨ "ਲਾਲੀ" ਦੀ ਦਲੀਲ, ਐਵੇਂ ਮਾਰੀ ਜਾਵੇਂ ਲੋਕ।
ਫੜ੍ਹ ਪਰਨੇ ਦਾ ਪੱਲਾ, ਪਿੱਛੇ ਕਰੀ ਜਾ ਤੂੰ ਚੌਰ।
ਮਾਰ ਤੂੰ ਵੀ ਤਾਂ ਟਪੂਸੀ, ਕਰ ਬੈਠ ਕੇ ਤੂੰ ਗੌਰ।

*99146-10083*

----- 0 -----

## ਧੀ ਦੀ ਪੁਕਾਰ...!

*ਸ. ਪ੍ਰੀਤਮ ਸਿੰਘ ਢਾਡੀ*

ਕੁੱਖ ਦੇ ਵਿੱਚ ਨਾ ਮਾਰ ਨੀ ਮਾਏ, ਕੁੱਖ ਦੇ ਵਿੱਚ ਨਾ ਮਾਰ।
ਕਿਸ ਨੂੰ ਲਾਡ ਲਡਾਵੇਂਗੀ ਤੂੰ, ਕਿਸ ਨੂੰ ਕਰੇਂਗੀ ਪਿਆਰ ?

ਵੀਰੇ ਨੂੰ ਰੱਖੜੀ ਕੌਣ ਬੰਨ੍ਹੂਗਾ, ਕਲਗੀ ਸਿਹਰਾ ਕੌਣ ਬੰਨ੍ਹੂਗਾ ?
ਕੌਣ ਭਾਬੋ ਦੀ ਗੁੱਤ ਕਰੇਗੀ, ਕੌਣ ਕਰੇਗੀ ਹਾਰ ਸ਼ਿੰਗਾਰ?
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।

ਤੀਆਂ ਦਾ ਜਦ ਤਿਉਹਾਰ ਆਊਗਾ, ਵੀਰੇ ਨੂੰ ਕੌਣ ਯਾਦ ਕਰੂਗਾ।
ਟਿੱਕਾ ਦੂਜ ਦਾ ਕੌਣ ਲਾਊਗੀ, ਮਾਂ ਕਿਸਦੇ ਸੁਹਾਗ ਗਾਊਗੀ।
ਹੱਥ ਜੋੜ ਰਹੀ ਮੈਂ ਪੁਕਾਰ, ਕੁੱਖ ਦੇ ਵਿੱਚ ਨਾ ਮਾਰ ਨੀ ਮਾਏ...।

ਧੀ ਬਗੈਰ ਰਹੂ ਸੁੰਨਾ ਵਿਹੜਾ, ਤ੍ਰਿੰਜਣਾਂ ਦੇ ਵਿੱਚ ਬੈਠੂ ਕਿਹੜਾ।
ਕੀਹਦੀ ਜੰਝ ਉਡੀਕੇਂਗੀ ਤੂੰ, ਮਿਲਣੀ ਕਿਹਦੀ ਕਰਾਵੇਂਗੀ ਤੂੰ।
ਧੀ ਬਿਨਾ ਕੋਈ ਸਾਰ ਨਾ ਲਏਗਾ, ਹੋਵੇਂਗੀ ਜਦੋਂ ਬੀਮਾਰ।
ਤੂੰ, ਕੁੱਖ ਦੇ ਵਿੱਚ ਨਾ ਮਾਰ ਨੀ ਮਾਏ...।

ਧੀਆਂ ਧਨ ਬਿਗਾਨਾ ਹੁੰਦਾ, ਕਹਿੰਦੇ ਲੋਕੀਂ ਸਾਰੇ ਨੇ।
ਧੀਆਂ ਤੇ ਪੁੱਤਰਾਂ ਦੇ ਲਿਖੇ, ਦਾਤੇ ਕਰਮ ਨਿਆਰੇ ਨੇ।
ਧੀ ਵਰਗਾ ਕੋਈ ਸਾਕ ਨਾ ਹੁੰਦਾ, ਕਰ ਵੇਖੋ ਵਿਚਾਰ।
ਕੁੱਖ ਦੇ 'ਚ ਨਾ ਮਾਰ ਨੀ...।

ਦੱਸ ਖਾਂ ਤੈਨੂੰ ਗੁਰਦੁਆਰੇ, ਫੜਕੇ ਕੌਣ ਲਿਜਾਊਗਾ।
ਰੋਟੀ ਟੁੱਕ ਵੀ ਨਾਲ ਲੱਗਕੇ, ਤੇਰੇ ਕੌਣ ਕਰਾਊਗਾ।
ਸਹੁਰਿਉਂ ਆ ਕੇ ਗਲੇ ਮਿਲਾਂਗੀ, ਦਿਆਂਗੀ ਸੀਨਾ ਠਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ...।

ਖੇਤਾਂ ਦੇ ਵਿੱਚ ਰੋਟੀ ਲੈ ਕੇ, ਤੇਰੇ ਨਾਲ ਮੈਂ ਜਾਵਾਂਗੀ।
ਮੁੜਦੀ ਹੋਈ ਬਾਬਲ ਕੋਲੋਂ ਛਲੀਆਂ ਗੰਨੇ ਲਿਆਵਾਂਗੀ।
ਆਪੇ ਚੁੱਕਾਂਗੀ ਸਾਰਾ ਭਾਰ, ਕੁੱਖ ਦੇ ਵਿੱਚੋਂ ਨਾ ਮਾਰ ਨੀ ਮਾਏ...।

ਜੇ ਤੇਰੇ ਸਿਰ ਪੀੜ ਹੋਵੇਗੀ, ਸਿਰ ਨੂੰ ਬੈਠ ਦਬਾਵਾਂਗੀ,
ਲੱਤਾਂ ਗੋਡੇ ਦਰਦ ਹੋਵੇ ਜੇ, ਆਪੇ ਤੇਲ ਮਲਾਵਾਂਗੀ।
ਪਰ ਇੱਕ ਜੇ ਮੰਨੇ ਮੇਰੀ, ਸਦਕੇ ਜਾਊ ਲੱਖਵਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ...।

ਦੁੱਖ ਸੁੱਖ ਵੇਲੇ ਦਰਦ ਵੰਡਾਊਂ, ਅੱਧ ਬੋਲ ਆ ਜਾਵਾਂਗੀ।
ਸਹੁਰਿਆਂ ਕੋਲੋਂ ਲੈ ਕੇ ਛੁੱਟੀ, ਤੇਰਾ ਹੱਥ ਵਟਾਂਵਾਗੀ।
ਢਾਡੀ ਰੋਸ਼ਨ ਨਾਂ ਕਰਾਂਗੀ, ਦੇਵਾਂਗੀ ਕਰਜ ਉਤਾਰ।
ਕੁੱਖ ਦੇ ਵਿਚੋਂ ਨਾ ਮਾਰ ਨੀ ਮਾਏ, ਕੁੱਖ ਦੇ ਵਿੱਚ ਨਾ ਮਾਰ।
ਕਿਸਨੂੰ ਲਾਡ ਲਡਾਵੇਂਗੀ ਤੂੰ, ਕਿਸ ਨੂੰ ਕਰੇਂਗੀ ਪਿਆਰ।

*9068114545*

---- 0 ----

## ਚਾਨਣ

*ਗੁਰਮੀਤ ਸਿੰਘ ਬਰਸਾਲ*

ਝੂਠ ਦੇ ਬੱਦਲ ਛਟ ਰਹੇ ਨੇ ।
ਸੂਰਜ ਅੱਗੋਂ ਹਟ ਰਹੇ ਨੇ ।
ਅੰਧਕਾਰ ਦੇ ਵਹਿਮ ਫੈਲਾਏ,
ਇੱਕ-ਇੱਕ ਕਰਕੇ ਘਟ ਰਹੇ ਨੇ ।
ਝੀਤਾਂ ਥਾਣੀਂ ਚਾਂਨਣ ਲੰਘਿਆਂ,
ਕਾਲੇ ਭੂਰੇ ਫਟ ਰਹੇ ਨੇ ।
ਕਿਰਨਾਂ ਦੇ ਝਲਕਾਰੇ ਹਰ ਇੱਕ,
ਚੱਕਰਵਿਊ ਨੂੰ ਕੱਟ ਰਹੇ ਨੇ ।
ਭਰਮ-ਜਾਲ ਦੀਆਂ ਜੜਾਂ ਦਿਲਾਂ 'ਚੋਂ,
ਮੋਕਲੀਆਂ ਕਰ ਪੱਟ ਰਹੇ ਨੇ ।
ਠੇਡੇ ਖਾ-ਖਾ ਡਿਗ-ਡਿਗ ਉੱਠ-ਉੱਠ,
ਫਿਰ ਵੀ ਰਾਹੀ ਡਟ ਰਹੇ ਨੇ ।
ਪੱਥਰ ਯੁੱਗੀਏ ਗਿਆਨ ਯੁੱਗ ਵਿੱਚ,
ਪੱਥਰ ਚੱਟ-ਚੱਟ ਬਟ ਰਹੇ ਨੇ ।
ਫਿਰ ਭੀ ਅੰਧਕਾਰ ਦੇ ਪ੍ਰੇਮੀ,
ਮੁੜ-ਮੁੜ ਪੱਥਰ ਚੱਟ ਰਹੇ ਨੇ ।
ਚਾਨਣ ਦੇ ਵਿੱਚ ਤੁਰਨਾ ਛੱਡਕੇ,
ਚਾਨਣ-ਚਾਨਣ ਰਟ ਰਹੇ ਨੇ ।।

---- 0 ----

# ਅੱਜ ਫਿਰ ਤਲਵਾਰ ਪਿਆਸੀ ਏ

*ਅੰਮ੍ਰਿਤ ਕੌਰ ਕੰਬੋਜ*

ਅੱਜ ਫਿਰ ਔਰੰਗੇ ਹੋਏ ਪੈਦਾ,
ਅੱਜ ਫੇਰ ਜ਼ੁਲਮ ਬਲਵਾਨ ਹੋਇਆ।
ਔਰਤ ਦੀ ਪੱਤ ਨੂੰ ਲੁੱਟਨ ਲਈ,
ਫਿਰ ਬੰਦਾ ਹੀ ਸ਼ੈਤਾਨ ਹੋਇਆ।
ਫਿਰ ਲੁੱਟ ਖਸੁੱਟ ਗਰੀਬਾਂ ਦੀ,
ਇਹ ਬੰਦਾ ਹੈ ਹੈਵਾਨ ਹੋਇਆ।
ਈਮਾਨ ਕਿਤੇ ਜਾ ਲੁੱਕ ਬੈਠਾ,
ਫਿਰ ਬੰਦਾ ਬੇਈਮਾਨ ਹੋਇਆ।
ਅੱਜ ਆਈ ਫੇਰ ਵਿਸਾਖੀ ਏ,
ਅੱਜ ਫਿਰ ਤਲਵਾਰ ਪਿਆਸੀ ਏ।
ਫਿਰ ਮੰਗ ਸਿਰਾ ਦੀ ਕਰ ਦੇਵੇ,
ਅੱਜ ਕਿਥੇ ਅਨੰਦਪੁਰ ਵਾਸੀ ਹੈ ?
ਜਿਹੜਾ ਗਿਦੜੋਂ ਸ਼ੇਰ ਬਣਾ ਦੇਵੇ,
ਕੋਈ ਐਸਾ ਦੇਸ਼ ਨਿਵਾਸੀ ਹੈ ?
ਅੱਜ ਆਪਣਾ ਸੀਸ ਜੋ ਭੇਟ ਕਰੇ,
ਕੋਈ ਐਸਾ ਬੰਦਾ ਸਾਹਸੀ ਹੈ ?
ਐਸੀ ਤਲਵਾਰ ਜੇ ਮਿਲ ਜਾਵੇ,
ਜੋ ਜ਼ੁਲਮ ਲਈ ਫਿਰ ਜੰਗ ਕਰੇ।
ਕੋਈ ਐਸੀ ਹਸਤੀ ਹੋਏ ਪੈਦਾ,
ਜੋ ਦੇਸ਼ ਕੌਮ ਲਈ ਕੰਮ ਕਰੇ।
ਲੈ ਸ਼ਕਤੀ ਗੁਰੂ ਗੋਬਿੰਦ ਕੋਲੋਂ,
ਜ਼ਾਲਮ ਦੇ ਜ਼ੁਲਮ ਨੂੰ ਭੰਗ ਕਰੇ।
ਅਸੀਂ ਕਲਗੀ ਧਰ ਦੇ ਬੱਚੇ ਹਾਂ,
ਉਹ ਪੂਰੀ ਸਾਡੀ ਮੰਗ ਕਰੇ।
ਆਉ ਇਸ ਦਿਨ ਅਸੀਂ ਪਾਠ ਕਰੀਏ,
ਇਸ ਜ਼ੁਲਮ ਨੂੰ ਖਤਮ ਕਰਾਵਾਂਗੇ।
ਜਨਨੀ ਦੀ ਇੱਜ਼ਤ ਬਚਾਵਣ ਲਈ,
ਗੁੰਡਿਆਂ ਨੂੰ ਸਜ਼ਾ ਦੁਆਵਾਂਗੇ,
ਕੁੱਖਾਂ ਵਿੱਚ ਮਾਰਨ ਵਾਲੇ ਜੋ,
ਸਭ ਨੂੰ ਸਬਕ ਸਿਖਾਵਾਂਗੇ।
ਭ੍ਰਿਸ਼ਟਾਚਾਰ ਮੁਕਾਵਨ ਲਈ,
ਮਰ ਜਾਵਾਂਗੇ ਮਿੱਟ ਜਾਵਾਗੇ।

*9815667994*

----- 0 -----

# ਜੇ ਦਿਲਾਂ ਵਿੱਚੋਂ ਖੋਟ ਮੁੱਕਜੇ

*ਸੁਰਜੀਤ ਦੇਵਲ*

ਭਾਈਆਂ ਨਾਲੋਂ ਭਾਈ ਟੁੱਟ ਕੇ,
ਲਾਉਣ ਠਿੱਬੀਆਂ ਜਾਂਦੇ ਨੇ ਚਾਰੀ।
ਜੇ ਦਿਲਾਂ ਵਿੱਚੋਂ ਖੋਟ ਮੁੱਕ ਜੇ,
ਮੁੱਕੇ ਪਿੰਡਾਂ ਵਿਚੋਂ ਦੁਸ਼ਮਣੀ ਸਾਰੀ।

ਧੀਆਂ ਭੈਣਾਂ ਪਿੰਡ ਦੀਆਂ ਸਾਂਝੀਆਂ ਨਾ ਜਾਣਦੇ।
ਠਾਣਿਆਂ ਕਚਹਿਰੀਆਂ 'ਚ ਤਾਂਹੀਓ ਖ਼ਾਕ ਛਾਣਦੇ।
ਨਾ ਕੋਈ ਕਰਦਾ ਕਿਸੇ ਦੀ ਇਤਬਾਰੀ।
ਜੇ ਦਿਲਾਂ ਵਿੱਚੋਂ ਖੋਟ ..........।

ਪੈਂਦੇ ਨੇ ਡਾਕੇ ਵਿੱਦਿਆ ਦੇ ਨੇਤਰਹੀਨਾ ਤੇ।
ਹੁੰਦੇ ਨੇ ਕਤਲ ਰੰਨ, ਧਨ ਤੇ ਜ਼ਮੀਨਾ ਤੇ।
ਹੱਕ ਮਾਰਨਾ ਬੇਗਾਨਾ ਹੈ ਗਦਾਰੀ।
ਜੇ ਦਿਲਾਂ ਵਿੱਚੋਂ ਖੋਟ ..........।

ਵੰਡਿਆ ਸਿਆਸਤ ਨੇ ਧੜਿਆ 'ਚ ਲੋਕਾਂ ਨੂੰ,
ਬੁਰਕੀ ਤੇ ਲੱਗੇ ਨਾ ਪਛਾਣ ਦੇ ਉਹ ਜੋਕਾਂ ਨੂੰ।
ਨਸ਼ੇ ਵੰਡ ਕੇ ਨੇਤਾਵਾਂ ਮੱਤ ਮਾਰੀ।
ਜੇ ਦਿਲਾਂ ਵਿੱਚੋਂ ਖੋਟ ..........।

ਨਸ਼ਿਆਂ ਦੀ ਮਾਰ ਤੋਂ ਜੇ ਲੋਕਾਂ ਨੂੰ ਬਚਾ ਲਈਏ।
ਉੱਜੜਦੇ ਘਰ 'ਦੇਵਲ' ਲੋਕਾਂ ਦੇ ਵਸਾ ਦਈਏ।
ਕੋਈ ਏਕੇ 'ਚ ਸੁੱਟੇ ਨਾ ਅੰਗਿਆਰੀ
ਜੇ ਦਿਲਾਂ ਵਿੱਚੋਂ ਖੋਟ ਮੁੱਕ ਜੇ,
ਮੁੱਕੇ ਪਿੰਡਾਂ ਵਿਚੋਂ ਦੁਸ਼ਮਣੀ ਸਾਰੀ।

*9256367202*

----- 0 -----

ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥
ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥

ਗੱਗਾ ਗਪੌੜਾ

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD












# ਦਸਤਾਰ

## ਮੇਰੀ ਸ਼ਾਨ ਹੈ, ਮੇਰੀ ਪਹਿਚਾਣ ਹੈ

ਸੰਪਾਦਕੀ 2

ਜਸਪਾਲ ਸਿੰਘ 'ਕੰਵਲ'

ਯੁੱਗਾਂ-ਯੁਗਾਤਰਾਂ ਤੋਂ ਸੰਸਾਰ ਦੇ ਸਾਰੇ ਧਾਰਮਿਕ ਆਗੂ, ਜਿਵੇਂ ਕਿ ਬ੍ਰਹਮਾ, ਵਿਸ਼ਨੂੰ, ਮਹੇਸ਼, ਰਾਮ, ਕ੍ਰਿਸ਼ਨ, ਵਿਸ਼ਵਕਰਮਾ, ਹਜ਼ਰਤ ਮੁਹੰਮਦ, ਹਜ਼ਰਤ ਮੂਸਾ, ਹਜ਼ਰਤ ਈਸਾ ਅਣਗਿਣਤ ਰਿਸ਼ੀ-ਮੁਨੀ ਭਗਤ, ਫਿਲਾਸਫਰ, ਵਿਦਵਾਨ, ਪ੍ਰਉਪਕਾਰੀ ਲੋਕ, ਪੀਰ, ਫਕੀਰ, ਅਤੇ ਸਿੱਖ ਗੁਰੂਸਾਹਿਬਾਨ - ਮੌਲਿਕ ਤੌਰ ਤੇ ਕੇਸਾਧਾਰੀ ਹੋਏ ਹਨ। ਕੇਸ ਕੁਦਰਤ ਦੀ ਦੇਣ ਤਾਂ ਹੈ ਹੀ ਇਹ ਉਨ੍ਹਾਂ ਦੇ ਪ੍ਰਤਾਪੀ ਹੋਣ ਦਾ ਚਿੰਨ੍ਹ ਵੀ ਹੈ। ਕੁਦਰਤ ਨੇ ਕੇਸ ਮਨੁੱਖ ਦੀ ਲੋੜ ਅਨੁਸਾਰ ਸਰੀਰ ਦੇ ਕੁੱਝ ਥਾਵਾਂ ਤੇ ਦਿੱਤੇ ਹਨ, ਜਿਵੇਂ ਸਿਰ, ਦਾੜ੍ਹੀ-ਮੁੱਛਾਂ ਤੇ ਛਾਤੀ ਆਦਿ। ਇਸਤਰੀ ਦੇ ਸਿਰਫ ਸਿਰ 'ਤੇ ਕੇਸ ਦਿੱਤੇ ਹਨ ਚਿਹਰੇ ਤੇ ਨਹੀਂ ਜਿਵੇਂ ਕਿ ਪੁਰਸ਼ ਦੇ। ਇਹ ਕੇਸ ਅਕਾਲ ਪੁਰਖ ਤੇ ਕੁਦਰਤ ਦੁਆਰਾ ਬਖ਼ਸ਼ੀ ਦਾਤ ਸੁੰਦਰਤਾ ਦੀ ਨਿਸ਼ਾਨੀ ਹੈ। ਇਸੇ ਤਰ੍ਹਾਂ ਕੁਦਰਤ ਨੇ ਕੇਸ ਹਰ ਜੀਵ-ਜੰਤੂਦੀ ਲੋੜ ਅਨੁਸਾਰ ਬਖ਼ਸ਼ੇ ਹਨ। ਪੰਛੀਆਂ ਨੂੰ ਖੰਭਾਂ ਦੀ ਲੋੜ ਨੂੰ ਮੁੱਖ ਰੱਖਦਿਆਂ, ਖੰਭ ਬਖ਼ਸ਼ੇ।

ਇਸੇ ਤਰ੍ਹਾਂ ਸਦੀਆਂ ਤੋਂ ਸਭ ਧਰਮਾਂ ਦੇ ਲੋਕਭਾਵੇਂ ਬਾਦਸ਼ਾਹ ਹੋਵੇ ਜਾਂ ਆਮ ਪਰਜਾ - ਪੱਗ, ਪੱਗੜੀ, ਸਾਫਾ ਜਾਂ ਦਸਤਾਰ ਬੰਨ੍ਹਦੇ ਰਹੇ ਹਨ ਅਤੇ ਹੁਣ ਤੱਕ ਬੰਨ੍ਹਦੇ ਹਨ। ਭਾਰਤੀ ਅਤੇ ਖਾਸ ਕਰਕੇ ਪੰਜਾਬੀ ਸਭਿਅਤਾ ਮੁਤਾਬਿਕ ਦਸਤਾਰ ਜਾਂ ਇਮਾਮਾ (ਬਜ਼ੁਰਗੀ ਸਿਆਣਪ) ਲਫ਼ਜ਼ ਅਰਬੀ ਭਾਸ਼ਾ ਦਾ ਹੈ ਅਤੇ ਇਸ ਨੂੰ ਫਾਰਸੀ ਵਿੱਚ ਦੂਲਬੰਦ ਕਿਹਾ ਜਾਂਦਾ ਹੈ। ਇਸੇ ਦੂਲਬੰਦ ਸ਼ਬਦ ਤੋਂ ਤੁਰਕੀ ਦਾ ਲਫ਼ਜ਼ ਤੂਲਬੰਦ (Tulband), ਅੰਗ੍ਰੇਜ਼ੀ ਵਿੱਚ ਟਰਬਨ (Turban), ਇਤਾਲਵੀ ਵਿੱਚ ਟਰਬੈਂਟ (Turbante) ਅਤੇ ਫਰਾਂਸੀਸੀ ਵਿੱਚ ਟਰਬੰਟ (Turbant) ਬਣੇ ਹਨ।

ਸੰਸਾਰ ਦੇ ਸਭ ਤੋਂ ਨਵੀਨ ਅਤੇ ਵਿਲੱਖਣ ਧਰਮ 'ਸਿੱਖ ਧਰਮ' ਵਿੱਚ ਦਸਤਾਰ ਕੇਵਲ ਕਪੜੇ ਦਾ ਇੱਕ ਟੁੱਕੜਾ ਹੀ ਨਹੀਂ ਅਤੇ ਨਾ ਹੀ ਇਸ ਨੂੰ ਬੰਨ੍ਹਣ ਦਾ ਮਹੱਤਵ ਸਿਰਫ਼ ਕੇਸਾਂ ਨੂੰ ਢੱਕਣਾ ਜਾਂ ਇਨ੍ਹਾਂ ਨੂੰ ਮਿੱਟੀ-ਘੱਟੇ ਤੋਂ ਸੰਭਾਲ ਕਰਨਾ ਹੈ ਬਲਕਿ ਇਹ ਪੰਥਕ, ਇਤਿਹਾਸਕ, ਸਮਾਜਿਕ, ਰਾਜਨੀਤਿਕ ਤੇ ਅਧਿਆਤਮਕ (ਰੂਹਾਨੀ) ਪੱਖਾਂ ਨਾਲ ਜੁੜਿਆ ਹੈ। ਗੁਰੂਗ੍ਰੰਥ ਤੇ ਗੁਰੂਪੰਥ ਸਿੱਖ ਤੇ ਸਿੱਖੀ ਦੀ ਹੋਂਦ ਇੱਕ ਦੂਜੇ ਦੇ ਪੂਰਕ ਹਨ। ਗੁਰੂਪੰਥ ਦੀ ਨਿਰਾਲੀ ਅਤੇ ਨਿਆਰੇਪਣ ਦੀ ਗੱਲ ਕਰਨੀ ਗੁਰਮਤਿ ਸਿਧਾਂਤ ਦਾ ਮੁੱਢਲਾ ਫਰਜ਼ ਹੈ। ਹੁਕਮ ਰਜਾਈ ਚਲਣਾ। ਗੁਰੂਕੇ ਸਿੱਖ ਦੇ ਸਿਰ ਉੱਤੇ ਸੱਜੀ ਹੋਈ ਦਸਤਾਰ ਉਸਨੂੰ ਆਪਣੇ ਇਸ਼ਟ, ਮੁਰਸ਼ਦ ਅਤੇ ਗੁਰੂਅਕਾਲ ਪੁਰਖ ਨਾਲ ਜੋੜਦੀ ਹੈ ਅਤੇ ਇਸ ਦਾ ਤਿਆਗ ਉਸਨੂੰ ਗੁਰੂਨਾਲੋਂ ਤੋੜਦਾ ਹੈ ਅਤੇ ਇਸ ਪ੍ਰਕਾਰ ਉਹ ਆਪਣੇ ਗੁਰੂਦੀਆਂ ਰਹਿਮਤਾਂ, ਦਾਤਾਂ ਤੋਂ ਵਾਂਝਾ ਰਹਿ ਜਾਂਦਾ ਹੈ। ਗੁਰਮਤਿ ਅਨੁਸਾਰ ਕੇਸ ਅਤੇ ਦਸਤਾਰ ਕਰਤਾ ਪੁਰਖ ਦੀ ਰਹਿਮਤ, ਬਖਸ਼ਿਸ਼ ਦਾ ਪ੍ਰਤੱਖ ਪ੍ਰਮਾਣ ਹੋਣ ਤੋਂ ਇਲਾਵਾ ਆਮ ਤੌਰ ਤੇ ਇਹ ਸਭਿਅਤਾ ਦੀ ਨਿਸ਼ਾਨੀ ਵੀ ਹੈ।

ਬਾਕੀ ਸਫਾ 4 'ਤੇ ਪੜ੍ਹੋ......

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036